## ਇਸੇ ਕਲਮ ਤੋਂ...

### ਕਹਾਣੀ ਸੰਗ੍ਰਹਿ

1. ਨਚੀਕੇਤਾ ਦੀ ਮੌਤ (1998)
   (ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਸਾਲ 2000 ਲਈ ਭਾਈ ਵੀਰ ਸਿੰਘ ਗਲਪ ਪੁਰਸਕਾਰ ਜੇਤੂ ਪੁਸਤਕ)
2. ਖੂਹ ਗਿੜਦਾ ਹੈ (2004)
3. ਖ਼ੁਸ਼ਕ ਅੱਖ ਦਾ ਖ਼ਾਬ (2013)
4. ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਹਾਣੀਆਂ (2016, 2017, 2019)
   (ਡਾ. ਰਮਿੰਦਰ ਕੌਰ ਮੁਖੀ ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਸਿੱਧੂ ਦੀਆਂ 2013 ਤਕ ਦੀਆਂ ਕੁਲ ਕਹਾਣੀਆਂ ਦਾ ਸੰਪਾਦਨ)

### ਜੀਵਨੀ

5. ਤੁਰਦੇ ਪੈਰਾਂ ਦੀ ਦਾਸਤਾਨ (2003)
   (ਕ੍ਰਾਂਤੀਕਾਰੀ ਗੁਰੀਲੇ ਦਰਸ਼ਨ ਦੁਸਾਂਝ ਦੀ ਜੀਵਨ ਗਾਥਾ)
6. ਬਾਬਾ ਬੂਝਾ ਸਿੰਘ (2008, 2017)
   (ਗ਼ਦਰੀ ਦੇਸ਼ ਭਗਤ ਦੀ ਪੰਜਾਬੀ ਵਿਚ ਜੀਵਨੀ)

### ਤਰਕ/ਵਿਗਿਆਨ ਸੰਗ੍ਰਹਿ

7. ਚਮਤਕਾਰਾਂ ਦੀ ਦੁਨੀਆ (2000)

### ਸੰਪਾਦਨਾ

8. ਨਰਕ ਕੁੰਡ (ਕਹਾਣੀ ਸੰਗ੍ਰਹਿ) (1997)
9. ਜੈਮਲ ਸਿੰਘ ਪੱਡਾ (ਜੀਵਨ ਤੇ ਚੋਣਵੀਂ ਰਚਨਾ) (2005)
10. ਪਾਸ਼ ਦੀ ਚੋਣਵੀਂ ਕਵਿਤਾ (2010)
11. ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ) (2014)
12. ਕ੍ਰਾਂਤੀ ਲਈ ਬਲ਼ਦਾ ਕਣ-ਕਣ : ਸੰਤ ਰਾਮ ਉਦਾਸੀ (ਜੀਵਨੀ) (2018)
13. ਵਿਗਿਆਨ ਜੋਤ (ਦੋ-ਮਾਸਿਕ ਪਰਚਾ) (ਮਾਰਚ-ਅਪ੍ਰੈਲ 1997 ਤੋਂ ਨਵੰਬਰ-ਦਸੰਬਰ 2017)
14. ਰਾਗ (ਚੌ-ਮਾਸਿਕ ਸਾਹਿਤਕ ਪਰਚਾ) (ਮਈ-ਅਗਸਤ 2017 ਤੋਂ...)

### ਹੋਰ ਭਾਸ਼ਾਵਾਂ ਵਿਚ ਪੁਸਤਕਾਂ

15. Baba Bujha Singh An Untold Story (2013)
    (ਗ਼ਦਰੀ ਦੇਸ਼ ਭਗਤ ਦੀ ਅੰਗਰੇਜ਼ੀ ਵਿਚ ਜੀਵਨੀ)
16. खुश्क आँख का ख़्वाब (2019)
    (ਹਿੰਦੀ ਵਿਚ ਅਨੁਵਾਦਿਤ ਕਹਾਣੀ ਸੰਗ੍ਰਹਿ)

**Rang Di Bazi**

*Punjabi Stories*

©

By

Ajmer Sidhu
C/o Jandey Hair Dressers
Chandigarh Road,
Nawan Shahr-144514
Mobile No : 94630 63990, 85449-50954
Email : ajmersidhu2007@yahoo.co.in, ajmersidhu16@gmail.com
webblog: http://sidhuajmer.blogspot.com

**ISBN : 978-93-88947-04-6**

**First Edition : 2018**

**Second Edition July 2019**

**Price : 150/-**

*Published by:*

**Spread Publication, Patiala (Punjab)**
M. 95016-60416, 96536-36316
spreadpublication@gmail.com

*Printed by:*

**Aarna Printing Solutions**

ਸੁਲਘਦੀ ਜ਼ਿੰਦਗੀ ਦੀ ਤਪਸ਼ ਨੂੰ
ਠਾਰਨ ਵਾਲ਼ੇ ਮੇਰੇ ਆਪਣੇ ਪਰਿਵਾਰਾਂ

1. ਪਰਮਿੰਦਰ ਸਵੈਚ- ਮਲਕੀਤ ਸਵੈਚ- ਜਾਸਮੀਨ- ਸ਼ਾਨ ਤੇ ਅਨਮੋਲ
2. ਜਸਵੀਰ ਮੰਗੂਵਾਲ- ਡਾ. ਜਸਵਿੰਦਰ ਸਿੰਘ ਕੰਵਲ- ਤਨਵੀਰ ਤੇ ਹਰਵੀਰ
3. ਗੁਰਦੀਪ ਸਿੰਘ ਅਣਖ਼ੀ, ਅਵਤਾਰ ਕੌਰ ਗੋਹਲੜੋਂ- ਕਰਮਪਾਲ ਸਿੰਘ ਸਹੋਤਾ ਤੇ ਚਰਨਜੀਤ ਸਿੰਘ ਸੰਘਾ

ਦੇ ਨਾਂ

# ਤਰਤੀਬ


| | | |
|---|---|---|
| * | ਭੂਮਿਕਾ : ਵੰਨਸੁਵੰਨੇ ਅਨੁਭਵਾਂ ਵਿੱਚੋਂ ਲੰਘਦਿਆਂ! -ਗੁਰਬਚਨ ਸਿੰਘ ਭੁੱਲਰ | 7 |
| 1. | ਰੰਗ ਦੀ ਬਾਜ਼ੀ | 13 |
| 2. | ਕੁਰੂਕਸ਼ੇਤਰ ਤੋਂ ਪਾਰ | 29 |
| 3. | ਕਿਊਟਾ-ਕਿਊਟਾ, ਤਾਰੇ-ਤਾਰੇ | 43 |
| 4. | ਅੰਨ੍ਹੇ ਸੁਜਾਖੇ | 50 |
| 5. | ਕੰਡੇ ਦਾ ਜ਼ਖ਼ਮ | 57 |
| 6. | ਦ ਲੈਨਿਨਜ਼ ਫਰੌਮ ਕਲੋਨ ਵੈਲੀ | 72 |
| 7. | ਲਿਫ਼ੀ ਲਗਰ ਦੇ ਫੁੱਲ | 87 |
| 8. | ਮੈਂ ਮਾਂ.... | 97 |
| 9. | ਜ਼ਖ਼ਮੀ ਖੰਭਾਂ ਦੀ ਫੜਫੜਾਹਟ | 115 |
| 10. | ਝਨਾਂ ਦੀਆਂ ਛੱਲਾਂ | 126 |

# ਵੰਨਸੁਵੰਨੇ ਅਨੁਭਵਾਂ ਵਿੱਚੋਂ ਲੰਘਦਿਆਂ !

ਅਜਮੇਰ ਸਿੱਧੂ ਦੇ ਕਹਾਣੀ-ਸੰਗ੍ਰਹਿ 'ਰੰਗ ਦੀ ਬਾਜ਼ੀ' ਦੇ ਇਹ ਮੁੱਖ-ਸ਼ਬਦ ਲਿਖਣ ਬੈਠਾ ਤਾਂ ਇਕਦਮ ਚੇਤੇ ਵਿਚ ਮਨੁੱਖੀ ਮਨ ਦੀਆਂ ਸੂਖਮਤਾਈਆਂ ਦੇ ਬਰੀਕਬੀਨ ਤੇ ਨਿਪੁੰਨ ਚਿਤੇਰੇ ਪ੍ਰਸਿੱਧ ਕਹਾਣੀਕਾਰ ਸਵਰਗੀ ਸੁਜਾਨ ਸਿੰਘ ਜੀ ਸੁਰਜੀਤ ਹੋ ਗਏ। ਇਕ ਵਾਰ ਪੰਜਾਬੀ ਸਾਹਿਤ ਦੀਆਂ, ਖ਼ਾਸ ਕਰ ਕੇ ਕਹਾਣੀ ਦੀਆਂ ਚੱਲਦੀਆਂ ਖੁੱਲ੍ਹੀਆਂ ਗੱਲਾਂ ਵਿਚ ਮੈਂ ਪੰਜਾਬੀ ਕਹਾਣੀ ਬਾਰੇ ਅਤੇ ਉਹਨਾਂ ਤੋਂ ਮਗਰਲੇ ਕਹਾਣੀਕਾਰਾਂ ਬਾਰੇ ਉਹਨਾਂ ਦੀ ਸੰਤੁਸ਼ਟੀ-ਅਸੰਤੁਸ਼ਟੀ ਸਬੰਧੀ ਸਵਾਲ ਕੀਤਾ ਤਾਂ ਉਹਨਾਂ ਦਾ ਜਵਾਬ ਸਹਿਜ ਮਨ ਵਿੱਚੋਂ ਨਿਕਲਿਆ ਹੋਇਆ ਵੀ ਸੀ ਤੇ ਸਪੱਸ਼ਟ ਸ਼ਬਦਾਂ ਵਿਚ ਦਿੱਤਾ ਹੋਇਆ ਵੀ ਸੀ। ਉਹ ਬੋਲੇ, "ਮੈਂ ਸਮੁੱਚੀ ਪੰਜਾਬੀ ਕਹਾਣੀ ਦੇ ਮਿਆਰ ਬਾਰੇ ਵੀ ਸੰਤੁਸ਼ਟ ਹਾਂ ਕਿਉਂਕਿ ਪੰਜਾਬੀ ਦੀਆਂ ਅਨੇਕਾਂ-ਅਨੇਕ ਚੋਣਵੀਆਂ ਕਹਾਣੀਆਂ ਕਿਸੇ ਵੀ ਹੋਰ ਦੇਸੀ-ਬਦੇਸ਼ੀ ਜ਼ੁਬਾਨ ਦੀਆਂ ਚੋਣਵੀਆਂ ਕਹਾਣੀਆਂ ਦੇ ਬਰਾਬਰ ਪੂਰੇ ਸਵੈਮਾਣ ਨਾਲ ਖਲੋ ਸਕਦੀਆਂ ਹਨ ਤੇ ਮੈਂ ਸਾਡੀ ਪੀੜ੍ਹੀ ਤੋਂ ਮਗਰਲੇ, ਤੇਰੀ ਪੀੜ੍ਹੀ ਦੇ ਕਹਾਣੀਕਾਰਾਂ ਬਾਰੇ ਵੀ ਸੰਤੁਸ਼ਟ ਹਾਂ ਕਿਉਂਕਿ ਉਹ ਯਕੀਨਨ ਸਾਥੋਂ ਅੱਗੇ ਲੰਘਣ ਦੇ ਆਹਰ ਵਿਚ ਹਨ"। ਜੇ ਕਹਾਣੀਕਾਰਾਂ ਦੀ ਆਪਣੀ ਪੀੜ੍ਹੀ ਤੇ ਆਪਣੇ ਨਾਲੋਂ ਅਗਲੀ, ਸਾਡੀ ਪੀੜ੍ਹੀ ਬਾਰੇ ਕਹੀ ਹੋਈ ਸੁਜਾਨ ਸਿੰਘ ਜੀ ਦੀ ਇਸ ਗੱਲ ਨੂੰ ਮੈਂ ਕਹਾਣੀਕਾਰਾਂ ਦੀ ਆਪਣੀ ਪੀੜ੍ਹੀ ਤੇ ਆਪਣੇ ਨਾਲੋਂ ਅਗਲੀ, ਅਜਮੇਰ ਸਿੱਧੂ ਦੀ ਪੀੜ੍ਹੀ ਦੇ ਸਬੰਧ ਵਿਚ ਦੁਹਰਾ ਦੇਵਾਂ ਤਾਂ ਉਹ ਨਿਸਚੇ ਹੀ ਪੂਰੀ ਤਰ੍ਹਾਂ ਢੁੱਕਵੀਂ ਹੋਵੇਗੀ।

ਅਜਮੇਰ ਦਾ ਸ਼ੁਮਾਰ ਆਪਣੇ ਸਮਕਾਲੀਆਂ ਵਿੱਚੋਂ ਸਿਰ-ਕੱਢਵੇਂ ਕਹਾਣੀਕਾਰ ਨਾਵਾਂ ਵਿਚ ਹੁੰਦਾ ਹੈ। ਤੇ ਆਪਣਾ ਇਹ ਸਥਾਨ ਉਹਨੇ, ਕਈ ਹਾਣੀ ਕਹਾਣੀਕਾਰਾਂ ਵਾਂਗ, ਆਪਣੇ ਦੁਆਲ਼ੇ ਬਣਾਉਟੀ ਪ੍ਰਸੰਸਾ ਦੇ ਰੌਲ਼ੇ-ਰੱਪੇ ਦਾ ਭਰਮੀ ਜਲੌਅ ਰਚ ਕੇ ਹਾਸਲ ਨਹੀਂ ਕੀਤਾ ਸਗੋਂ ਕਲਮ ਦੀ ਕਰਨੀ ਨਾਲ ਕਮਾਇਆ ਹੈ।

ਇਸ ਸੰਗ੍ਰਹਿ ਵਿਚ ਉਹਦੀਆਂ ਦਸ ਕਹਾਣੀਆਂ ਸ਼ਾਮਲ ਹਨ ਜੋ ਆਮ ਪੰਜਾਬੀ ਕਹਾਣੀ ਨਾਲੋਂ ਆਕਾਰ ਵਿਚ ਕੁਝ ਲੰਮੇਰੀਆਂ ਹਨ। ਇਹਨਾਂ ਕਹਾਣੀਆਂ ਵਿਚ ਵਿਸ਼ਿਆਂ ਦੀ ਵੰਨਸੁਵੰਨਤਾ ਤਾਂ ਹੈ ਹੀ, ਇਹਨਾਂ ਦੀ ਇਕ ਵਿਸ਼ੇਸ਼ਤਾ ਇਹਨਾਂ ਵਿੱਚੋਂ ਕੁਝ ਦਾ ਆਧੁਨਿਕ ਵਿਗਿਆਨ ਦੇ ਖੇਤਰ ਵਿੱਚੋਂ ਲਏ ਗਏ ਵਿਸ਼ਿਆਂ ਦੁਆਲ਼ੇ ਬੁਣੀਆਂ ਹੋਈਆਂ ਹੋਣਾ ਹੈ। ਲੇਖਕ ਵਿਗਿਆਨ ਦਾ ਅਧਿਆਪਕ ਹੈ ਤੇ ਮੈਂ ਇਹ ਗੱਲ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਇਹ ਸਕੂਲੀ ਵਿਗਿਆਨ ਦੇ ਅਧਿਆਪਕ ਵਜੋਂ ਉਹਦੀ ਜਾਣਕਾਰੀ ਦਾ ਅੰਗ ਬਣਿਆ ਸਾਧਾਰਨ ਵਿਗਿਆਨ ਨਹੀਂ ਜੋ ਉਹਨੂੰ ਇਹਨਾਂ ਕਹਾਣੀਆਂ ਵਿਚ ਲਏ ਗਏ ਵਿਸ਼ਿਆਂ ਬਾਰੇ ਲਿਖਣ ਦੀ ਸਮਰੱਥਾ ਦੇ ਦੇਵੇ। ਇਹਦੇ ਲਈ ਉਹਨੂੰ ਆਪਣੇ ਪੇਸ਼ਾਵਰ ਵਿਗਿਆਨਕ ਘੇਰੇ ਤੋਂ ਕਾਫ਼ੀ ਦੂਰ ਬਾਹਰ ਤਕ ਦੀ ਅਧਿਐਨ ਯਾਤਰਾ ਕਰਨੀ ਪਈ ਹੋਵੇਗੀ।

ਇੱਥੇ ਇਹ ਦੱਸਣਾ ਵੀ ਪ੍ਰਸੰਗਿਕ ਹੈ ਕਿ ਪੰਜਾਬੀ ਕਹਾਣੀ ਵਿਚ ਅਜਿਹੇ ਵਿਗਿਆਨਕ ਵਿਸ਼ਿਆਂ ਨੂੰ ਲੈ ਕੇ ਲਿਖੀਆਂ ਗਈਆਂ ਕਹਾਣੀਆਂ ਇਸ ਤੋਂ ਪਹਿਲਾਂ ਮੇਰੀ ਨਜ਼ਰੋਂ ਨਹੀਂ ਲੰਘੀਆਂ। ਮੇਰਾ ਇਹ ਬਿਆਨ, ਜੇ ਪੰਜਾਬੀ ਵਿਚ ਹੋਰ ਕੋਈ ਸਮਕਾਲੀ ਵਿਗਿਆਨ-ਕਹਾਣੀਆਂ ਮੌਜੂਦ ਹੋਣ, ਉਹਨਾਂ ਤਕ ਮੇਰੀ ਪਾਠਕੀ ਪਹੁੰਚ ਦੇ ਉਰੇ ਰਹਿ ਗਈ ਹੋਣ ਦਾ ਪ੍ਰਮਾਣ ਵੀ ਹੋ ਸਕਦਾ ਹੈ ਪਰ ਮੇਰੇ ਖ਼ਿਆਲ ਵਿਚ ਇਹ ਸੱਚ ਤੋਂ ਦੂਰ ਵੀ ਨਹੀਂ ਹੈ। ਅਜਮੇਰ ਦੀਆਂ ਇਹਨਾਂ ਕਹਾਣੀਆਂ ਨੇ ਮੇਰੀ ਉਚੇਚੀ ਦਿਲਚਸਪੀ ਜਗਾਈ।

ਦੋ-ਢਾਈ ਦਹਾਕੇ ਪਹਿਲਾਂ ਵਿਗਿਆਨ ਦੀ ਦੁਨੀਆ ਵਿਚ ਇਕ ਅਜਿਹੀ ਇਤਿਹਾਸ-ਸਿਰਜਕ ਘਟਨਾ ਵਾਪਰੀ ਜਿਸ ਨੇ ਮਨੁੱਖ ਨੂੰ ਰੱਬ ਦੀ ਸਿਰਜੀ ਹੋਈ ਸ਼ੈਅ ਤੋਂ ਜੀਵਨਦਾਤੇ ਰੱਬ ਦਾ ਸ਼ਰੀਕ ਬਣਾ ਦਿੱਤਾ। ਸਕਾਟਲੈਂਡ ਦੀ ਰੋਜ਼ਲਿਨ ਇੰਸਟੀਚਿਊਟ ਦੇ ਵਿਗਿਆਨੀਆਂ ਨੇ ਇਕ ਭੇਡ ਦੇ ਸਰੀਰ ਤੋਂ ਲਿਆ ਹੋਇਆ ਇਕ ਸੈੱਲ ਵਿਕਸਿਤ ਕਰ ਕੇ 5 ਜੁਲਾਈ 1996 ਨੂੰ ਡੌਲੀ ਨਾਂ ਦੀ ਭੇਡ ਨੂੰ ਹੋਂਦ ਵਿਚ ਲਿਆਂਦਾ। ਡੌਲੀ ਨੇ ਕਿਸੇ ਵੀ ਸਾਧਾਰਨ ਭੇਡ ਵਾਂਗ ਆਪਣੇ ਜੀਵਨ-ਕਾਲ ਵਿਚ ਇਕ ਮੀਢੇ ਤੋਂ ਤਿੰਨ ਸੂਇਆਂ ਵਿਚ ਇਕ, ਦੋ ਤੇ ਤਿੰਨ, ਕੁੱਲ ਛੇ ਲੇਲ੍ਹੇ ਦੇ ਕੇ ਆਪਣਾ ਖ਼ਾਨਦਾਨ ਵੀ ਤੋਰਿਆ। ਉਹ ਲਗਭਗ ਸਾਢੇ ਛੇ ਸਾਲ ਦੀ ਹੋ ਕੇ 14 ਫਰਵਰੀ 2003 ਨੂੰ ਗੁਜ਼ਰ ਗਈ। ਮਗਰੋਂ ਸੂਰ, ਹਿਰਨ, ਘੋੜੇ ਤੇ ਬਲ੍ਹਦ ਵੀ ਕਲੋਨੇ ਗਏ। ਇਉਂ ਖ਼ੁਦ ਮਨੁੱਖ ਦਾ ਕਲੋਨ ਬਣਾਏ ਜਾਣਾ ਅਸੰਭਵ ਨਾ ਰਿਹਾ ਤੇ ਇਹ ਸੰਭਾਵਨਾ ਗੰਭੀਰ ਚਰਚਾ ਦਾ ਵਿਸ਼ਾ ਬਣ ਗਈ।

ਮਨੁੱਖ ਦਾ ਕਲੋਨ ਬਣਾਏ ਜਾਣ ਨਾਲ ਨੈਤਿਕਤਾ ਸਮੇਤ ਅਨੇਕ ਕਿਆਸੀਆਂ ਤੇ ਅਣਕਿਆਸੀਆਂ ਸਮੱਸਿਆਵਾਂ ਜੁੜੀਆਂ ਹੋਈਆਂ ਹਨ। ਆਖ਼ਰ ਇਸ ਸੰਭਾਵਨਾ ਦੀ ਸਾਕਾਰਤਾ ਤੋਂ ਡਰਦਿਆਂ ਸੰਯੁਕਤ ਰਾਸ਼ਟਰ ਨੇ ਤਾਂ ਮਨੁੱਖੀ ਕਲੋਨ ਉੱਤੇ ਪਾਬੰਦੀ ਲਾਈ ਹੀ, ਭਾਰਤ ਸਮੇਤ ਸਭ ਵੱਡੇ ਤੇ ਵਿਗਿਆਨਕ ਪੱਖੋਂ ਘੱਟ-ਵੱਧ ਵਿਕਸਿਤ ਦੇਸ਼ਾਂ ਨੇ ਵੀ ਸਵੈ-ਇੱਛਾ ਨਾਲ ਪਾਬੰਦੀ ਲਾ ਦਿੱਤੀ। ਪਰ ਗਲਪੀ ਕਲਪਨਾ ਜੀਵਨ ਦੇ ਯਥਾਰਥ ਤੋਂ ਪਾਰ ਲੰਘ ਜਾਣ ਦੇ ਸਮਰੱਥ ਹੁੰਦੀ ਹੈ। ਇਸੇ ਕਰ ਕੇ ਅਜਮੇਰ ਨੇ ਇਹ ਪਿਛੋਕੜ ਲੈ ਕੇ ਇਕ ਨਹੀਂ ਦੋ ਕਹਾਣੀਆਂ ਲਿਖੀਆਂ ਹਨ।

ਕਹਾਣੀ 'ਅੰਨ੍ਹੇ-ਸੁਜਾਖੇ' ਦਾ ਪੰਜਾਬੀ ਵਿਗਿਆਨੀ, ਜੋ ਡੌਲੀ ਦੀ ਕਲੋਨਿੰਗ ਦੇ ਤਜਰਬੇ ਵਿਚ ਭਾਈਵਾਲ ਸੀ, ਸੇਵਾ-ਮੁਕਤੀ ਮਗਰੋਂ ਪਰਦੇਸੋਂ ਆਪਣੇ ਪਿੰਡ ਆ ਕੇ ਵਿਗਿਆਨ ਦੀ ਸੋਝੀ ਤੇ ਸਮਝ ਪ੍ਰਚਾਰਨ ਲੱਗਦਾ ਹੈ ਜਿਸ ਵਿਚ ਪਿੰਡ ਦੇ ਛੋਟੀ-ਵੱਡੀ ਉਮਰ ਦੇ ਲੋਕਾਂ ਨੂੰ ਵਿਗਿਆਨ ਦੀਆਂ ਅਜੋਕੀਆਂ ਪ੍ਰਾਪਤੀਆਂ ਤੋਂ ਜਾਣੂ ਕਰਾਉਣਾ ਵੀ ਸ਼ਾਮਲ ਹੈ। ਪਰ ਪਿੰਡ ਦੇ ਲੋਕ ਭਾਰਤੀ ਅਧਿਆਤਮਿਕਤਾ ਦੇ ਪਿਛਲਪੈਰੇ ਅਸਰ ਅਧੀਨ ਉਹਦੀ ਮਨਸ਼ਾ ਦੇ ਬਿਲਕੁਲ ਉਲਟ ਪ੍ਰਤੀਕਰਮ ਦਿਖਾਉਂਦੇ ਹਨ। ਸਾਡੇ ਸਮਾਜ ਵਿਚ, ਖ਼ਾਸ ਕਰ ਕੇ ਹੁਣ ਰੰਗ ਦਿਖਾ ਰਹੀ ਕਥਿਤ ਅਧਿਆਤਮਿਕਤਾ ਵੱਲ ਦੇਖਦਿਆਂ ਵਿਗਿਆਨ ਤੇ ਅਧਿਆਤਮਿਕਤਾ ਦੀ ਅਮੇਲਤਾ ਅਤੇ ਟੱਕਰ ਨੂੰ ਪੇਸ਼ ਕਰਦੀ ਇਹ ਕਹਾਣੀ ਖ਼ਾਸ ਕਰ ਕੇ ਪ੍ਰਸੰਗਿਕ ਹੋ ਜਾਂਦੀ ਹੈ।

ਕਹਾਣੀ 'ਅੰਨ੍ਹੇ-ਸੁਜਾਖੇ' ਦੀ ਜੌੜੀ ਕਲੋਨ-ਕਹਾਣੀ 'ਦਿ ਲੈਨਿਨਜ਼ ਫ਼ਰੌਮ ਕਲੋਨ ਵੈਲੀ' ਵਿਗਿਆਨਕ ਪੱਖੋਂ ਹੋਰ ਅੱਗੇ ਵਧਦੀ ਹੈ। ਜੀਵਨ ਦੇ ਯਥਾਰਥ ਤੋਂ

ਪਾਰ ਲੰਘ ਜਾਣ ਦੀ ਗਲਪੀ ਕਲਪਨਾ ਇਸ ਕਹਾਣੀ ਵਿਚ ਪੂਰੇ ਨਿਸਾਰੇ ਉੱਤੇ ਹੈ। ਭਾਰਤੀ ਮੂਲ ਦੇ ਇਕ ਲੜਕਾ ਤੇ ਇਕ ਲੜਕੀ ਸੋਵੀਅਤ ਯੂਨੀਅਨ ਦੇ ਟੁੱਟਣ ਤੋਂ ਕਈ ਸਾਲ ਮਗਰੋਂ ਰੂਸ ਆਪਣੀ ਪੜ੍ਹਾਈ ਖ਼ਤਮ ਕਰ ਕੇ ਸਕਾਟਲੈਂਡ ਦੀ 'ਡੌਲੀ ਬੌਨੀ ਕਲੋਨ ਕੰਪਨੀ' ਵਿਚ ਜਾ ਪਹੁੰਚਦੇ ਹਨ। ਉੱਥੇ ਉਹ ਕਲੋਨਿੰਗ ਦਾ ਅਮਲੀ ਤਜਰਬਾ ਹਾਸਲ ਕਰ ਕੇ ਭਾਰਤ ਪਰਤ ਆਉਂਦੇ ਹਨ ਤੇ ਆਪਣੇ ਅੰਦਰ ਬੇਚੈਨ ਹੋ ਰਹੇ ਇਨਕਲਾਬ ਦੇ ਸੁਫ਼ਨੇ ਦੀ ਸਾਕਾਰਤਾ ਲਈ ਹਮਖ਼ਿਆਲ ਨੌਜਵਾਨਾਂ ਨਾਲ ਜੁੜ ਜਾਂਦੇ ਹਨ। ਇਨਕਲਾਬ ਦੇ ਸੁਫ਼ਨੇ ਦੇ ਸਾਕਾਰ ਨਾ ਹੋਣ ਦਾ ਕਾਰਨ ਕਿਸੇ ਲੈਨਿਨ ਜਾਂ ਮਾਓ ਦਾ ਨਾ ਹੋਣਾ ਮਿਥ ਕੇ ਉਹ ਆਪਣੇ ਇਕ ਮਿੱਤਰ ਰਾਹੀਂ ਮਾਸਕੋ ਤੋਂ ਲੈਨਿਨ ਦੀ ਦੇਹ ਵਿੱਚੋਂ ਸੈੱਲ ਮੰਗਵਾਉਣ ਵਿਚ ਤੇ ਉਹਨਾਂ ਤੋਂ ਤਿੰਨ ਲੈਨਿਨ ਸਾਕਾਰ ਕਰਨ ਵਿਚ ਸਫ਼ਲ ਹੋ ਜਾਂਦੇ ਹਨ। ਉਹਨਾਂ ਤਿੰਨਾਂ ਲੈਨਿਨਾਂ ਦੀਆਂ ਸ਼ਖ਼ਸੀਅਤਾਂ ਦਾ ਵੱਖਰਾ-ਵੱਖਰਾ ਵਿਕਾਸ ਜਿੱਥੇ ਉਹਨਾਂ ਦੋਵਾਂ ਨੂੰ ਹੈਰਾਨ ਕਰਦਾ ਹੈ, ਉੱਥੇ ਇਹ ਸਾਰਾ ਕਿੱਸਾ ਪਾਠਕ ਲਈ ਬੇਹੱਦ ਦਿਲਚਸਪ ਸਿੱਧ ਹੁੰਦਾ ਹੈ।

ਕਹਾਣੀ 'ਕਿਊਟਾ-ਕਿਊਟਾ, ਤਾਰੇ-ਤਾਰੇ' ਵਿਗਿਆਨ ਦੇ 'ਲਾਅ ਆਫ਼ ਇਨਰਸ਼ੀਆ' ਨਾਂ ਦੇ ਨੇਮ ਨੂੰ ਵਿਆਖਿਆਉਂਦੀ ਹੈ। ਇਹ ਨੇਮ ਸਤਾਰਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਗੈਲਿਲੀਉ ਨੇ ਪੇਸ਼ ਕੀਤਾ ਸੀ। ਮਗਰੋਂ ਉਹਦੇ ਸ਼ਾਗਿਰਦਾਂ ਨੇ ਅਤੇ ਫ਼ਰਾਂਸੀਸੀ ਦਾਰਸ਼ਨਿਕ, ਗਣਿਤ-ਮਾਹਿਰ ਤੇ ਭੌਤਿਕ-ਵਿਗਿਆਨੀ ਡੇਕਾਰਟ ਨੇ ਇਸ ਨੂੰ ਵਿਸਤਾਰਿਆ ਅਤੇ ਨਿਊਟਨ ਨੇ ਇਸ ਨੂੰ ਆਪਣੇ ਤਿੰਨ ਨੇਮਾਂ ਵਿੱਚੋਂ ਪਹਿਲਾ ਨੇਮ ਬਣਾ ਕੇ ਸਥਾਪਤ ਕਰ ਦਿੱਤਾ। ਇਸ ਨੇਮ ਦਾ ਸਰਲ ਸਾਰ ਇਹ ਹੈ ਕਿ ਜੇ ਕਿਸੇ ਵਸਤ ਨੂੰ ਕਿਸੇ ਸੇਧ ਵਿਚ ਕਿਸੇ ਰਫ਼ਤਾਰ ਉੱਤੇ ਤੋਰ ਦਿੱਤਾ ਜਾਵੇ, ਉਹ ਉਸੇ ਸੇਧ ਵਿਚ ਤੇ ਉਸੇ ਰਫ਼ਤਾਰ ਨਾਲ ਤਦ ਤਕ ਤੁਰਦੀ ਰਹੇਗੀ ਜਦ ਤਕ ਕੋਈ ਹੋਰ ਸ਼ਕਤੀ ਉਹਦੀ ਸੇਧ ਤੇ ਰਫ਼ਤਾਰ ਲਈ ਬਾਧਕ ਨਹੀਂ ਬਣ ਜਾਂਦੀ। ਕਹਾਣੀ ਦਾ ਇਕ ਭੌਤਿਕ-ਵਿਗਿਆਨੀ ਆਪਣੀ ਬਿੱਲੀ ਦਾ ਦੁੱਧ ਪੀਣ ਦਾ ਸੁਚੱਜ ਅਤੇ ਆਪਣੇ ਕੁੱਤੇ ਦਾ ਦੁੱਧ ਲੱਕਣ ਦਾ ਕੁਚੱਜ ਦੇਖ ਕੇ ਆਪਣੇ ਸਾਥੀਆਂ ਨਾਲ ਮਿਲ ਕੇ ਉਹਨਾਂ ਨੂੰ ਪ੍ਰਯੋਗਸ਼ਾਲਾ ਵਿਚ ਪ੍ਰਯੋਗ ਅਧੀਨ ਲਿਆਉਂਦਾ ਹੈ। ਅੰਤ ਨੂੰ ਇਹ ਨੇਮ ਕੁੱਤੇ-ਬਿੱਲੀ ਦੇ ਵਿਹਾਰ ਦੀ ਵਿਆਖਿਆ ਬਣ ਜਾਂਦਾ ਹੈ ਅਤੇ ਕੁੱਤੇ-ਬਿੱਲੀ ਦਾ ਵਿਹਾਰ ਇਸ ਨੇਮ ਦੀ ਮਿਸਾਲ ਬਣ ਜਾਂਦਾ ਹੈ।

ਬੱਚਾ ਪੈਦਾ ਕਰਨ ਤੋਂ ਅਸਮਰੱਥ ਅਨੇਕ ਔਰਤਾਂ ਹੁਣ ਵਿਗਿਆਨ ਨੇ ਮਾਵਾਂ ਬਣਨ ਦੇ ਸਮਰੱਥ ਬਣਾ ਦਿੱਤੀਆਂ ਹਨ। ਇਸ ਬਹੁਪੱਖੀ ਮਾਮਲੇ ਦਾ ਇਕ ਪੱਖ ਔਰਤਾਂ ਵੱਲੋਂ ਆਪਣੀ ਕੁੱਖ ਕਿਰਾਏ ਉੱਤੇ ਦਿੱਤੇ ਜਾਣਾ ਹੈ। ਜਿਵੇਂ ਕਿਰਾਏਦਾਰ ਦੇ ਚਲੇ ਜਾਣ ਪਿੱਛੋਂ ਕਾਨੂੰਨੀ ਪੱਖੋਂ ਨਾ ਮਕਾਨ ਦੀ ਉਸ ਉੱਤੇ ਤੇ ਨਾ ਉਸ ਦੀ ਮਕਾਨ ਉੱਤੇ ਕੋਈ ਮੇਰ ਰਹਿ ਜਾਂਦੀ ਹੈ, ਇਹੋ ਭਾਣਾ ਕਿਰਾਏ ਉੱਤੇ ਦਿੱਤੀ ਕੁੱਖ ਤੇ ਉਸ ਵਿਚ ਪਲ਼ ਕੇ ਗਏ ਬੱਚੇ ਨਾਲ ਵਾਪਰਦਾ ਹੈ। ਆਪਣੀ ਕੁੱਖ ਵਿਚ ਪਾਲ਼ਿਆ ਹੋਣ ਦੇ ਬਾਵਜੂਦ ਔਰਤ ਉਸ ਬੱਚੇ ਦੀ ਮਾਂ ਨਹੀਂ ਬਣਦੀ ਤੇ ਬੱਚਾ ਉਹਦੀ ਕੁੱਖ ਵਿਚ ਪਲ਼ਿਆ ਹੋਣ ਦੇ ਬਾਵਜੂਦ ਉਹਦੀ ਔਲਾਦ ਨਹੀਂ ਕਹਾਉਂਦਾ। ਅਜਮੇਰ ਦੀ ਚੌਥੀ ਵਿਗਿਆਨ-ਕਹਾਣੀ 'ਮੈਂ ਮਾਂ'? ਇੱਕੋ ਵਾਰੀ ਵਿਚ ਕਈਆਂ ਦੀਆਂ ਮਨੁੱਖੀ ਭਾਵਨਾਵਾਂ ਨੂੰ ਖੰਡਿਤ ਕਰਨ ਵਾਲ਼ੇ ਇਸੇ ਮੁੱਦੇ ਨੂੰ ਵਿਚਾਰਦੀ ਹੈ।

ਮੇਰਾ ਮੱਤ ਹੈ ਕਿ ਕਈ ਵਾਰ ਕਹਾਣੀ ਉਹਦੇ ਰਚਨਾਕਾਰ ਵੱਲੋਂ ਉਹਦੇ ਵਾਸਤੇ ਮਿਥੀਆਂ ਗਈਆਂ ਹੱਦਾਂ ਤੋਂ ਬਾਹਰ ਫੈਲ ਜਾਂਦੀ ਹੈ ਤੇ ਨਵੇਂ ਅਰਥਾਂ ਵੱਲ ਇਸ਼ਾਰਾ ਕਰਨ ਲੱਗਦੀ ਹੈ। ਪੁਸਤਕ ਨੂੰ ਨਾਂ ਦੇਣ ਦਾ ਮਾਣ ਹਾਸਲ ਕਰਨ ਵਾਲ਼ੀ 'ਰੰਗ ਦੀ ਬਾਜ਼ੀ' ਅਜਿਹੀ ਹੀ ਕਹਾਣੀ ਹੈ। ਮਿਹਨਤ ਨਾਲ ਪੜ੍ਹਾਉਣ ਵਾਲ਼ੇ ਅਤੇ ਸਕੂਲ ਦੇ ਸਰਬਪੱਖੀ ਵਿਕਾਸ ਵਿਚ ਰੁੱਝੇ ਰਹਿਣ ਵਾਲ਼ੇ ਅਧਿਆਪਕ ਆਨੰਦਜੀਤ ਸਿੰਘ ਦੀ ਥਾਂ ਸਟੇਟ ਐਵਾਰਡ ਦੀ ਬਾਜ਼ੀ ਪ੍ਰਿੰਸੀਪਲ ਦਾ ਚਾਪਲੂਸ, ਵਿਹਲੜ ਅਧਿਆਪਕ ਹਰਜੋਗ ਸਿੰਘ ਮਾਰ ਜਾਂਦਾ ਹੈ ਜੋ ਸਕੂਲੀ ਨੌਕਰੀ ਦੇ ਨਾਲ-ਨਾਲ ਸਿਆਸਤ ਤੇ ਧਰਮ ਵਿਚ ਵੀ ਮੂੰਹ ਮਾਰਦਾ ਹੈ। ਕਹਾਣੀ ਇਕ ਤਾਂ ਇਸ ਸਰਬਗਿਆਤ ਸੱਚ ਦੀ ਇਕ ਵਾਰ ਫੇਰ ਪੁਸ਼ਟੀ ਕਰਦੀ ਹੈ ਕਿ ਧਾਰਮਿਕ ਭੇਖ ਮਨੁੱਖ ਨੂੰ ਗ਼ੈਰ-ਭੇਖੀਆਂ ਨਾਲੋਂ ਰਤੀ-ਭਰ ਵੀ ਚੰਗਾ ਨਹੀਂ ਬਣਾਉਂਦਾ, ਸਗੋਂ ਬਹੁਤੀ ਵਾਰ ਧਰਮ ਅਨੈਤਿਕ ਕੰਮਾਂ ਵਾਸਤੇ ਓਹਲਾ ਹੋ ਨਿੱਬੜਦਾ ਹੈ। ਦੂਜੀ ਗੱਲ, ਜਿਸ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ, ਇਸ ਕਹਾਣੀ ਦਾ ਇਹਦੇ ਵਾਸਤੇ ਮਿਥੀਆਂ ਗਈਆਂ ਹੱਦਾਂ ਤੋਂ ਬਾਹਰ ਫੈਲ ਕੇ ਨਵੇਂ ਅਰਥਾਂ ਵੱਲ ਇਸ਼ਾਰਾ ਕਰਨਾ ਹੈ। ਹੱਕਦਾਰ ਆਨੰਦਜੀਤ ਸਿੰਘ ਦੀ ਥਾਂ ਅਣਹੱਕੇ ਹਰਜੋਗ ਸਿੰਘ ਦਾ ਹੇਰਫੇਰ ਨਾਲ ਐਵਾਰਡ ਲੈ ਜਾਣਾ ਪਾਠਕ ਨੂੰ ਇਕਦਮ ਸਾਹਿਤਕ ਇਨਾਮਾਂ, ਖ਼ਾਸ ਕਰ ਕੇ ਭਾਰਤੀ ਸਾਹਿਤ ਅਕਾਦਮੀ ਦੇ ਇਨਾਮਾਂ ਦੇ ਵਿਹੜੇ ਲੈ ਪੁੱਜਦਾ ਹੈ। ਪਾਠਕਾਂ ਦਾ ਮਨ ਮੋਹ ਲੈਣ ਵਾਲ਼ੀਆਂ ਖ਼ੂਬਸੂਰਤ ਰਚਨਾਵਾਂ ਕਰਨ ਵਾਲ਼ੇ ਕਿੰਨੇ ਹੀ ਬੇਇਨਾਮੇ ਆਨੰਦਜੀਤ ਸਿੰਘ ਅਤੇ ਪਾਠਕਾਂ ਦੀ ਪ੍ਰਵਾਨਗੀ ਨੂੰ ਤਰਸ ਦੀਆਂ ਨੀਰਸ ਰਚਨਾਵਾਂ ਕਰਨ ਵਾਲ਼ੇ ਕਿੰਨੇ ਹੀ ਇਨਾਮੀ ਹਰਜੋਗ ਸਿੰਘ ਮਨ ਦੀਆਂ ਅੱਖਾਂ ਅੱਗੋਂ ਲੰਘ ਜਾਂਦੇ ਹਨ।

ਕਾਰਨ ਕਈ ਹਨ ਪਰ ਇਸ ਹਕੀਕਤ ਤੋਂ ਕੋਈ ਇਨਕਾਰ ਨਹੀਂ ਕਿ ਜੇ ਬਾਹਰਲੇ ਦੇਸ਼ ਫਾਟਕ ਖੋਲ੍ਹ ਦੇਣ, ਪੰਜਾਬ ਦੀ ਅੱਧਿਉਂ ਬਹੁਤੀ ਵਸੋਂ ਦੀਆਂ ਹੇੜ੍ਹਾਂ ਭੱਜ ਕੇ ਪਰਦੇਸੀ ਵਾੜਿਆਂ ਵਿਚ ਵੜਨ ਲਈ ਉਤਾਵਲੀਆਂ ਹਨ। ਕਹਾਣੀਆਂ 'ਝਨਾਂ ਦੀਆਂ ਛੱਲਾਂ' ਤੇ 'ਕੁਰੂਕਸ਼ੇਤਰ ਤੋਂ ਪਾਰ' ਪਰਵਾਸ ਨਾਲ ਜੁੜੇ ਭਾਂਤ-ਸੁਭਾਂਤੇ ਝੰਜਟਾਂ ਦਾ ਜ਼ਿਕਰ ਕਰਦੀਆਂ ਹਨ।

'ਝਨਾਂ ਦੀਆਂ ਛੱਲਾਂ' ਦੀ ਗੁਰਵਿੰਦਰ ਸੁਹਣੀ ਹੈ, ਸਿਆਣੀ ਹੈ, ਪੜ੍ਹੀ-ਲਿਖੀ ਹੈ, ਕੰਮ ਦੀ ਸੁਚੱਜੀ ਹੈ ਪਰ ਅਮਰੀਕਾ ਪਹੁੰਚ ਕੇ ਟਿਕਣ-ਵਸਣ ਲਈ ਵਿਆਹ ਦੇ ਯਤਨ ਵਿਚ ਉਹ ਇਕ ਪਿੱਛੋਂ ਦੂਜੇ ਗੋਰੇ ਨਾਲ ਪਿਆਰ, ਜੋ ਅਸਲ ਵਿਚ ਸਵਾਰਥ ਹੈ, ਦੇ ਰਾਹ ਪੈਂਦਿਆਂ ਮਾਨਸਿਕ ਰੋਗੀ ਬਣ ਕੇ ਰਹਿ ਜਾਂਦੀ ਹੈ।

'ਕੁਰੂਕਸ਼ੇਤਰ ਤੋਂ ਪਾਰ' ਵਿਚ ਪਤੀ ਤਾਂ ਪਰਦੇਸ ਪੁੱਜ ਜਾਂਦਾ ਹੈ ਪਰ ਇੱਧਰ ਦੇਸ਼ ਵਿਚ ਝੂਠੀਆਂ ਊਜਾਂ ਦੇ ਚਿੱਕੜ ਦੇ ਛਿੱਟੇ ਉਹਦੀ ਪਤਨੀ ਤੇ ਪਿਉ ਉੱਤੇ ਪੈਣ ਲੱਗਦੇ ਹਨ। ਕਹਾਣੀ ਉਸ ਕਰੂਪ-ਕੁਚੱਜੀ ਮਾਨਸਿਕਤਾ ਨੂੰ ਉਜਾਗਰ ਕਰਦੀ ਹੈ ਜੋ ਧੀ-ਭੈਣ ਵਰਗੇ ਬਿਲਕੁਲ ਨੇੜਲੇ ਰਿਸ਼ਤਿਆਂ ਨੂੰ ਛੱਡ ਕੇ ਕਿਸੇ ਵੀ ਪੁਰਸ਼ ਤੇ ਇਸਤਰੀ ਵਿਚਕਾਰ ਸਿਰਫ਼ ਇੱਕੋ ਰਿਸ਼ਤਾ ਜਾਣਦੀ ਹੈ, ਦੇਹ ਦਾ ਰਿਸ਼ਤਾ। ਜਦੋਂ ਮੰਡੀਆਂ ਤੇ ਮੇਲਿਆਂ ਵਿਚ ਲੱਗਦੀਆਂ ਦੁਕਾਨਾਂ ਤੋਂ ਕਿੱਸੇ ਵੱਡੀ ਗਿਣਤੀ ਵਿਚ ਵਿਕਦੇ ਸਨ, ਧਾਰਮਿਕ, ਸਮਾਜਿਕ ਤੇ ਇਸ਼ਕੀਆ ਕਿੱਸਿਆਂ ਦੇ ਨਾਲ-ਨਾਲ ਨਾਜਾਇਜ਼ ਸਬੰਧਾਂ ਦੇ ਕਿੱਸਿਆਂ ਦੀ ਵੀ ਭਾਰੀ ਮੰਗ ਰਹਿੰਦੀ ਸੀ। ਇਹਨਾਂ ਵਿਚ

ਜੀਜਾ-ਸਾਲ਼ੀ ਤੇ ਦਿਉਰ-ਭਰਜਾਈ ਤੋਂ ਇਲਾਵਾ ਨੂੰਹ-ਸਹੁਰੇ ਦੇ ਰਿਸ਼ਤੇ ਦਾ ਕਚੀਹਰਾ ਕਰਨ ਵਾਲ਼ੇ ਕਿੱਸੇ ਵੀ ਬਹੁਤ ਹਰਮਨ-ਪਿਆਰੇ ਹੁੰਦੇ ਸਨ। ਇਸ ਕਹਾਣੀ ਵਿਚ, ਸਿਰਫ਼ ਪਤੀ ਦੀ ਲੰਮੀ ਗ਼ੈਰ-ਹਾਜ਼ਰੀ ਦੇ ਆਧਾਰ ਉੱਤੇ, ਲੋਕਾਂ ਵੱਲੋਂ ਨੂੰਹ ਦਾ ਨਾਂ ਸਹੁਰੇ ਨਾਲ ਜੋੜੇ ਜਾਣਾ ਪੜ੍ਹਦਿਆਂ ਮਹਿਸੂਸ ਹੋਇਆ ਕਿ ਸਮਾਜ ਨੂੰ ਕਿੰਨਾ ਵੀ ਬਦਲਿਆ ਤੇ ਅੱਗੇ ਵਧਿਆ ਕਹਿ ਲਈਏ ਪਰ ਅਨੇਕ ਗੱਲਾਂ ਵਿਚ ਇਹ ਸਦੀਆਂ ਤੋਂ ਉੱਥੇ ਦਾ ਉੱਥੇ ਖਲੋਤਾ ਹੈ!

ਸਮਾਜ ਦੇ ਅੱਗੇ ਵਧਣ ਦੀ ਗੱਲ ਚੱਲਿਆਂ ਧਿਆਨ ਆਰਥਿਕ ਵਿਕਾਸ ਵੱਲ ਜਾਣਾ ਕੁਦਰਤੀ ਹੈ। ਪਰ ਇਹ ਅਸਾਵਾਂ ਤੇ ਉਲਾਰ ਆਰਥਿਕ ਵਿਕਾਸ ਅਨੇਕ ਲੋਕਾਂ, ਸਗੋਂ ਸਮੁੱਚੇ ਧੰਦਿਆਂ ਲਈ ਵਿਨਾਸ ਬਣ ਕੇ ਆਉਂਦਾ ਹੈ। ਡਾਢਿਆਂ ਦਾ ਸੱਤੀਂ ਵੀਹੀਂ ਸੌ ਦੇਖੋ, ਇਸ ਵਰਤਾਰੇ ਦੀ ਗੰਭੀਰ ਚਰਚਾ ਤਾਂ ਕੀ, ਕਿਤੇ ਇਸ ਦਾ ਸਾਧਾਰਨ ਜ਼ਿਕਰ ਤਕ ਵੀ ਨਹੀਂ ਹੁੰਦਾ। ਮਿਸਾਲ ਵਜੋਂ ਨਿੱਤ-ਵਰਤੋਂ ਦੇ ਬਾਜ਼ਾਰੀ ਕੱਪੜਿਆਂ ਨੇ ਜੁਲਾਹਿਆਂ ਦਾ ਤੇ ਬਣੇ-ਬਣਾਏ ਕੱਪੜਿਆਂ ਨੇ ਦਰਜ਼ੀਆਂ ਦਾ, ਬਾਜ਼ਾਰੀ ਜੁੱਤਿਆਂ ਨੇ ਮੋਚੀਆਂ ਦਾ, ਰੰਗਬਰੰਗੀਆਂ ਮਲਮਲਾਂ ਨੇ ਲਲਾਰੀਆਂ ਦਾ, ਸਟੀਲ ਤੇ ਪਲਾਸਟਿਕ ਦੇ ਭਾਂਡਿਆਂ ਨੇ ਘੁਮਿਆਰਾਂ ਦਾ ਘਾਣ ਕਰ ਦਿੱਤਾ ਹੈ। ਅਜਿਹੇ ਹੋਰ ਬਥੇਰੇ ਕਿੱਤੇ ਗਿਣਾਏ ਜਾ ਸਕਦੇ ਹਨ ਜੋ ਆਧੁਨਿਕ ਆਰਥਿਕ ਵਰਤਾਰਿਆਂ ਦੀ ਭੇਟ ਚੜ੍ਹ ਕੇ ਮਰ-ਮੁੱਕ ਗਏ ਹਨ ਅਤੇ ਨਾਲ ਹੀ ਆਪਣੇ ਨਾਲ ਸਬੰਧਿਤ ਕਾਮਿਆਂ ਨੂੰ ਵੀ ਮਰਿਆਂ-ਮੁੱਕਿਆਂ ਬਰਾਬਰ ਕਰ ਗਏ ਹਨ। ਉੱਤੋਂ ਸਮੇਂ ਦਾ ਸਿਤਮ ਇਹ ਕਿ ਇਹਨਾਂ ਕਿੱਤਿਆਂ ਦੀ ਅਤੇ ਕਿੱਤਿਆਂ ਵਾਲ਼ਿਆਂ ਦੀ ਅਣਆਈ ਤੇ ਅਨਿਆਈ ਮੌਤ ਨੂੰ ਰੋਂਦਾ ਵੀ ਕੋਈ ਨਹੀਂ!

ਕਹਾਣੀ 'ਕੰਡੇ ਦਾ ਜ਼ਖ਼ਮ', ਜੋ ਪਾਸ਼ ਦੀ ਇਸੇ ਨਾਂ ਦੀ ਕਵਿਤਾ ਦਾ ਗਲਪੀ ਰੂਪ ਹੈ, ਦੇ ਮੁਸ਼ਤਾਕ ਦਾ ਟੱਬਰ ਕੋਹਲੂ ਚਲਾਉਂਦਾ ਸੀ ਤੇ ਰੱਜ ਕੇ ਖਾਂਦਾ ਸੀ। ਬਾਜ਼ਾਰੀ ਤੇਲ ਕੀ ਆਏ ਕਿ ਉਹ ਜੱਟਾਂ ਦੀਆਂ ਮੱਝਾਂ ਦਾ ਚਾਰੂ ਬਣ ਕੇ ਰਹਿ ਗਿਆ ਤੇ ਵਿਆਹ ਦੀ ਸੰਭਾਵਨਾ ਵੀ ਗੁਆ ਬੈਠਾ। ਕਹਾਣੀ ਉਹਦੇ ਸਾਂਝੇ ਟੱਬਰ ਦੀ ਗ਼ਰੀਬੀ ਕਾਰਨ ਪੱਲੇ ਪੈਂਦੀਆਂ ਬਲਾਤਕਾਰ ਅਤੇ ਨਿਆਂ ਲਈ ਲੜਨ ਕਾਰਨ 'ਦੁਰਘਟਨਾਈ' ਮੌਤ ਜਿਹੀਆਂ ਹੋਰ ਭਿਆਨਕ ਮੁਸੀਬਤਾਂ ਦੀ ਦਰਦੀਲੀ ਬਾਤ ਵੀ ਪਾਉਂਦੀ ਹੈ। ਪਾਠਕ ਝੂਰਦਾ ਹੈ, ਇਸ ਦੁਨੀਆ ਵਿਚ ਗ਼ਰੀਬ ਦਾ ਜਿਉਣਾ ਵੀ ਕੀ ਜਿਉਣਾ ਹੈ!

ਅਸੀਂ ਜਿਸ ਅਸਾਵੇਂ ਤੇ ਉਲਾਰ ਆਰਥਿਕ ਵਿਕਾਸ ਦੀ ਗੱਲ ਕਰ ਰਹੇ ਹਾਂ, ਉਹਦਾ ਇਕ ਨਤੀਜਾ ਸ਼ਹਿਰੀਕਰਨ ਦੇ ਰੂਪ ਵਿਚ ਅਤੇ ਸ਼ਹਿਰੀਕਰਨ ਦਾ ਇਕ ਨਤੀਜਾ ਸਾਂਝੇ ਪਰਿਵਾਰ ਦੀ ਟੁੱਟ-ਭੱਜ ਵਿੱਚੋਂ ਨਿਕਲੇ ਇਕਹਿਰੇ ਪਰਿਵਾਰ ਦੇ ਤੇ ਇਕਹਿਰੇ ਪਰਿਵਾਰ ਵਿਚ ਬੰਦੇ ਦੀ ਝੋਲ਼ੀ ਪਈ ਘਾਤਕ ਇਕੱਲ ਦੇ ਰੂਪ ਵਿਚ ਨਿਕਲਿਆ ਹੈ। ਬੰਦਾ ਸਮਾਜਿਕ ਜੀਵ ਹੈ ਤੇ ਸਮੂਹ ਵਿਚ ਸੁਰੱਖਿਅਤ ਮਹਿਸੂਸ ਕਰਦਾ ਹੈ। ਹੋਏ-ਅਣਹੋਏ ਭੈਅ ਦਾ ਮਾਹੌਲ ਸਿਰਜਣ ਵਾਲ਼ੀ ਇਕੱਲ ਨੂੰ, ਜੋ ਸੱਖਣਤਾ ਵਿੱਚੋਂ ਭਾਂਤ-ਭਾਂਤ ਦੇ ਡਰਾਉਣੇ ਆਕਾਰ ਤੇ ਸੁੰਨ ਵਿੱਚੋਂ ਭਾਂਤ-ਭਾਂਤ ਦੀਆਂ ਡਰਾਉਣੀਆਂ ਆਵਾਜ਼ਾਂ ਪੈਦਾ ਕਰ ਦਿੰਦੀ ਹੈ, ਮਨੁੱਖੀ ਹੋਂਦ ਲਈ ਲਾਅਣਤ ਮੰਨਿਆ ਜਾਂਦਾ ਹੈ। ਕਹਾਣੀ 'ਜ਼ਖ਼ਮੀ ਖੰਭਾਂ ਦੀ ਫੜਫੜਾਹਟ' ਪੜ੍ਹਦਿਆਂ ਮੈਨੂੰ ਕਈ ਦਹਾਕੇ ਪਹਿਲਾਂ ਪੜ੍ਹਿਆ-ਸੁਣਿਆ ਇਕ ਉਰਦੂ ਸ਼ਿਅਰ ਚੇਤੇ ਆ ਗਿਆ ਜੋ ਕੁਝ

ਇਸ ਤਰ੍ਹਾਂ ਸੀ:

ਰਫ਼ਤਾ-ਰਫ਼ਤਾ ਸੋਖ ਰਹੀ ਹੈ ਫ਼ੀਕੀ ਜ਼ਰਦ ਦੁਪਹਿਰ।
ਦੀਵਾਰੋਂ ਕੋ ਚਾਟ ਰਹਾ ਹੈ ਤਨਹਾਈਉਂ ਕਾ ਜ਼ਹਿਰ।

'ਜ਼ਖ਼ਮੀ ਖੰਭਾਂ ਦੀ ਫੜਫੜਾਹਟ' ਵਿਚ ਦੁਰਘਟਨਾ ਕਾਰਨ ਮੰਜੇ ਨਾਲ ਮੰਜਾ ਹੋਏ ਪਤੀ ਨੂੰ ਰਾਤ ਲਈ ਇਕੱਲਾ ਛੱਡ ਕੇ ਪਤਨੀ ਛੋਟੇ-ਛੋਟੇ ਦੋਵਾਂ ਬੱਚਿਆਂ ਨਾਲ ਭਰਾ ਦੇ ਵਿਆਹ ਚਲੀ ਜਾਂਦੀ ਹੈ। ਵੱਸੋਂ ਬਾਹਰੀ ਇਕੱਲ ਦਾ ਸਿਰਜਿਆ ਭੈਅ ਇਸ ਭਰਮ ਦੇ ਰੂਪ ਵਿਚ ਸਾਕਾਰ ਹੁੰਦਾ ਹੈ ਕਿ ਉਸ ਦੇ ਐਨ ਉੱਤੇ ਘੁੰਮ ਰਹੇ ਬਿਜਲੀ ਦੇ ਪੱਖੇ ਦੇ ਨਟ ਢਿੱਲੇ ਹਨ ਤੇ ਉਹ ਕਿਸੇ ਵੇਲ਼ੇ ਵੀ ਉਹਦੇ ਉੱਤੇ ਡਿੱਗ ਸਕਦਾ ਹੈ। ਉਹ ਸਾਰੀ ਰਾਤ ਪੱਖਾ ਡਿੱਗਣ ਦੀ ਦਹਿਸ਼ਤ ਵਿਚ ਕੱਟਦਾ ਹੈ। ਅਸਲ ਵਿਚ ਇਹ ਪੱਖੇ ਦਾ ਭੈਅ ਨਹੀਂ, ਸਮੂਹ ਤੋਂ ਇਕੱਲ ਤਕ ਦੀ ਯਾਤਰਾ ਕਰ ਗਏ ਮਨੁੱਖ ਨੂੰ ਆਪਣੇ ਅੰਦਰਲੇ ਤੋਂ ਆਉਂਦਾ ਭੈਅ ਹੈ।

ਨਵੀਆਂ ਤਬਦੀਲੀਆਂ, ਪਰ, ਸਾਰਾ ਕੁਝ ਹੀ ਮਾੜਾ ਨਹੀਂ ਲਿਆ ਰਹੀਆਂ। ਆਧੁਨਿਕਤਾ ਦੇ ਬੋਲਬਾਲੇ ਨੇ, ਜਾਣਕਾਰੀ ਦੇ ਵਿਸਫੋਟ ਨੇ ਅਤੇ ਵਿੱਦਿਆ ਦੇ ਪਸਾਰ ਨੇ ਕੁੜੀਆਂ ਨੂੰ ਜਾਗਰਿਤ ਕਰਨ ਦਾ ਭਲਾ ਕਾਰਜ ਵੀ ਕੀਤਾ ਹੈ। ਉਹਨਾਂ ਨੂੰ ਹੁਣ ਭਰਾ ਦਾ ਛੱਡਿਆ ਖਾ ਲੈਣਾ ਤੇ ਉਤਾਰਿਆ ਪਹਿਣ ਲੈਣਾ ਮਨਜ਼ੂਰ ਨਹੀਂ। ਉਹ ਉਹੋ ਸੁੱਖ-ਸਹੂਲਤ ਤੇ ਵਰਤ-ਵਰਤਾਵਾ ਚਾਹੁੰਦੀਆਂ ਹਨ ਜੋ ਭਰਾ ਨੂੰ ਪ੍ਰਾਪਤ ਹੈ। ਤੇ ਉਹ 'ਲਿਫ਼ੀ ਲਗਰ ਦੇ ਫੁੱਲ' ਦੀ 'ਮੈਂ' ਵਾਂਗ ਆਪਣੀ ਇਹ ਚਾਹ ਪੂਰੀ ਕਰ ਵੀ ਰਹੀਆਂ ਹਨ। ਭਰਾਵਾਂ ਦਾ ਛੱਡਿਆ ਖਾਣ ਅਤੇ ਉਤਾਰਿਆ ਪਾਉਣ ਤੋਂ ਤੁਰੀ ਭਰਾਵਾਂ ਨਾਲ ਬਰਾਬਰੀ ਲਈ ਭੈਣਾਂ ਦੀ ਜਦੋਜਹਿਦ ਨੂੰ ਆਖ਼ਰ ਉਸ ਸਮੇਂ ਮੰਜ਼ਿਲ ਮਿਲ ਹੀ ਜਾਂਦੀ ਹੈ ਜਦੋਂ ਘਰ ਦੇ ਬਾਹਰ ਲੱਗੀ ਭਰਾ ਦੇ ਨਾਂ ਵਾਲ਼ੀ ਪਲੇਟ ਦੀ ਲਿਖਤ 'ਸੁਖਨਿੰਦਰ ਨਿਵਾਸ' ਦੀ ਥਾਂ ਭੈਣ ਦਾ ਨਾਂ ਜੁੜ ਕੇ 'ਸੁਖਨਿੰਦਰ-ਪਵਨਦੀਪ ਨਿਵਾਸ' ਬਣ ਜਾਂਦੀ ਹੈ।

ਪਾਠਕ ਇਹ ਕਹਾਣੀਆਂ ਪੜ੍ਹਦਿਆਂ ਇਉਂ ਮਹਿਸੂਸ ਨਹੀਂ ਕਰਨਗੇ ਜਿਵੇਂ ਉਹ ਵੱਖ-ਵੱਖ ਕਹਾਣੀਆਂ ਦੇ ਰੂਪ ਵਿਚ ਟੁਕੜਿਆਂ ਵਿਚ ਵੰਡੇ ਹੋਏ ਇੱਕੋ ਅਨੁਭਵ ਵਿੱਚੋਂ ਲੰਘ ਰਹੇ ਹੋਣ। ਮੈਨੂੰ ਯਕੀਨ ਹੈ, ਉਹ ਮੇਰੇ ਵਾਂਗ ਹਰ ਕਹਾਣੀ ਨਾਲ ਅਜਿਹੇ ਅਨੁਭਵ ਵਿੱਚੋਂ ਲੰਘਣਗੇ ਜੋ ਵੱਖਰਾ ਵੀ ਹੋਵੇਗਾ ਤੇ ਕੁਝ-ਕੁਝ ਅਨੋਖਾ ਵੀ!

ਆਸ ਹੈ, ਅਜਮੇਰ ਸਿੱਧੂ ਆਉਣ ਵਾਲ਼ੇ ਸਮੇਂ ਵਿਚ ਵਿਸ਼ਿਆਂ ਦੀ ਇਹ ਵੰਨਸੁਵੰਨਤਾ ਵੀ ਬਣਾਈ ਰੱਖੇਗਾ ਤੇ ਪਾਠਕਾਂ ਨੂੰ ਕਹਾਣੀ ਨਾਲ ਜੋੜ ਲੈਣ ਵਾਲ਼ੀ ਆਪਣੀ ਪੇਸ਼ਕਾਰੀ ਨੂੰ ਵੀ ਲਗਾਤਾਰ ਨਿਖਾਰਦਾ ਰਹੇਗਾ!

**-ਗੁਰਬਚਨ ਸਿੰਘ ਭੁੱਲਰ**

# ਰੰਗ ਦੀ ਬਾਜ਼ੀ

## ਮਾਟੋ-ਇਕ

**'ਦੋਸਤ ਦਾ ਪਤਾ ਗੰਨਾ ਚੂਪਣ ਵੇਲ਼ੇ ਵੀ ਲੱਗਦਾ ਕਿ ਉਹ ਜੜ੍ਹ ਵਾਲ਼ਾ ਪਾਸਾ ਆਪ ਰੱਖਦਾ ਜਾਂ ਦੋਸਤ ਨੂੰ ਦਿੰਦਾ'।**

ਇਹ ਮਾਟੋ ਮੇਰੇ ਟੇਬਲ 'ਤੇ ਪਈ ਡਾਇਰੀ ਵਿਚ ਕੈਦ ਹੈ। ਡਾਇਰੀ ਦੇ ਪੰਨੇ ਉੱਡ ਰਹੇ ਹਨ। ਉੱਡਦੇ ਪੰਨੇ ਪਿੰਜਰੇ ਵਿਚ ਫਸੇ ਕਿਸੇ ਪੰਛੀ ਦੇ ਖੰਭਾਂ ਵਰਗੀ ਆਵਾਜ਼ ਪੈਦਾ ਕਰ ਰਹੇ ਹਨ। ਪੱਖੇ ਦੀ ਹਵਾ ਘਟਣ ਨਾਲ ਇਸ ਮਾਟੋ 'ਤੇ ਮੇਰਾ ਧਿਆਨ ਟਿਕ ਗਿਆ। ਮੈਂ ਕਹਾਣੀ ਲਿਖਣ ਦੀ ਸ਼ੁਰੂਆਤ ਕਰਨ ਲੱਗਾ ਸੀ ਪਰ ਇਕ ਹੋਰ ਕਥਾ ਵਿਚ ਉਲਝ ਗਿਆ। ਦਾਦਾ ਦੱਸਦਾ ਹੁੰਦਾ ਸੀ-"ਜ਼ਿੰਦਗੀ ਤੋਂ ਵੱਡੀ ਜੰਗ ਕੋਈ ਨਹੀਂ... ਹਰ ਵੇਲ਼ੇ ਹਰ ਥਾਂ 'ਤੇ ਸਿੱਖਣ ਵਾਲ਼ਾ ਬਹੁਤ ਕੁਛ ਹੁੰਦਾ ਹੈ"।

ਗੰਨਾ ਚੂਪਣ ਵਾਲ਼ੇ ਮਾਟੋ ਨੇ ਮੇਰੀ ਸੁਰਤੀ ਦਾਦੇ ਨਾਲ ਜੋੜ ਦਿੱਤੀ। ਦਾਦਾ ਬਾਰ ਦੇ ਜੰਗਲਾਂ ਨੂੰ ਆਬਾਦ ਕਰਨ ਤੇ ਖ਼ੂਨ-ਪਸੀਨਾ ਇਕ ਕਰ ਕੇ ਪਰਿਵਾਰ ਨੂੰ ਪੈਰਾਂ ਸਿਰ ਕਰ ਗਿਆ ਸੀ। ਉਹ ਦੱਸਦਾ ਹੁੰਦਾ ਕਿ ਸਦੀਆਂ ਦੀਆਂ ਸਾਂਝਾਂ ਤੇ ਯਾਰੀਆਂ ਕਈ ਵਾਰ ਮਨ ਦੇ ਖੋਟ ਕਰ ਕੇ ਪਲਾਂ-ਛਿਣਾਂ ਵਿਚ ਭੁਰ ਜਾਂਦੀਆਂ ਹਨ। ਇਕ ਕਹਾਣੀ ਸਾਨੂੰ ਨਾ ਭੁੱਲਦੀ। ਉਹ ਦੱਸਦਾ ਕਿ ਬਾਰ ਵਿਚ ਦੋ ਮੁਸਲਮਾਨ ਜੱਟ ਭਰਾਵਾਂ ਦੀ ਸਾਂਝੀ ਖੇਤੀ, ਸਾਂਝਾ ਚੁੱਲ੍ਹਾ ਤੇ ਸਾਂਝਾ ਪਰਿਵਾਰ ਸੀ ਪਰ ਇਹ ਸਾਂਝ ਇਕ ਗੰਨੇ ਕਰ ਕੇ ਖ਼ਤਮ ਹੋ ਗਈ।

...ਦੋਵੇਂ ਭਰਾ ਖੇਤਾਂ ਵਿਚ ਗੰਨੇ ਛਿੱਲ ਰਹੇ ਸਨ ਕਿ ਦੋਵਾਂ ਦੇ ਪੁੱਤਰ ਉੱਥੇ ਗੰਨਾ ਚੂਪਣ ਲਈ ਆ ਪਹੁੰਚੇ। ਵੱਡੇ ਭਰਾ ਨੇ ਇਕ ਗੰਨਾ ਚੁੱਕਿਆ, ਛਿੱਲਿਆ ਤੇ ਦਾਤੀ ਦੇ ਟੱਕ ਨਾਲ ਦੋ ਹਿੱਸਿਆਂ ਵਿਚ ਵੰਡ ਦਿੱਤਾ। ਗੰਨਾ ਫੜਾਉਣ ਸਮੇਂ ਉਸ ਨੇ ਬਾਂਹਾਂ ਦੀ ਕੈਂਚੀ ਬਣਾ ਕੇ ਆਪਣੇ ਮੂਹਰੇ ਖੜ੍ਹੇ ਪੁੱਤਰ ਨੂੰ ਜੜ੍ਹ ਵਾਲ਼ਾ ਪਾਸਾ ਤੇ ਭਤੀਜੇ ਨੂੰ ਆਗ ਵਾਲ਼ਾ ਪਾਸਾ ਦੇ ਦਿੱਤਾ। ਛੋਟਾ ਭਰਾ ਦੂਰ ਖੜ੍ਹਾ ਦੇਖਦਾ ਰਿਹਾ ਤੇ ਉੱਥੋਂ ਬੋਲਿਆ,

"ਭਾਈ ਜਾਨ! ਅੱਜ ਤੋਂ ਸਾਡੀ ਸਾਂਝ ਖ਼ਤਮ। ਤੇਰੇ ਮਨ ਵਿਚ ਖੋਟ ਹੈ। ਤੈਨੂੰ ਪੁੱਤਰ ਪਹਿਲਾਂ ਦਿਸਿਆ ਭਤੀਜਾ ਬਾਅਦ ਵਿਚ"। ਤੇ ਉਸ ਨੇ ਗੰਨਿਆਂ ਦੇ ਵੱਢ ਵਿਚ ਹੀ ਦਾਤੀ ਸੁੱਟ ਦਿੱਤੀ।

ਦਾਦੇ ਦੀ ਦੱਸੀ ਇਹ ਵਾਰਤਾ ਮੈਨੂੰ ਕਈ ਵਾਰ ਯਾਦ ਆਈ। ਉਸ ਪੀੜ੍ਹੀ ਦੇ ਲੋਕ ਕਿੰਨੇ ਸਾਫ਼-ਸਿੱਧੇ ਸਨ। ਕਿੰਨੇ ਸਪੱਸ਼ਟ ਸਨ। ਵਿੰਗ, ਵਲ਼ੇਵਾ ਵੀ ਸੀ ਤਾਂ ਉਸ 'ਤੇ ਉਂਗਲ ਵੀ ਧਰਨ ਦੀ ਜੁਰਅਤ ਰੱਖਦੇ ਸਨ।

ਅਚਾਨਕ ਹੋਏ ਪੱਖੇ ਦੇ ਖੜਾਕ ਨੇ ਮੈਨੂੰ ਝੰਜੋੜ ਦਿੱਤਾ। ਮੇਰੀਆਂ ਬੰਦ ਅੱਖਾਂ ਖੁੱਲ੍ਹ ਗਈਆਂ। ਪੱਖੇ ਦੀ ਸਪੀਡ ਤੇਜ਼ ਹੋ ਗਈ ਤੇ ਮੇਰਾ ਪੈੱਨ ਰੁੜ੍ਹ ਕੇ ਫ਼ਰਸ਼ ਉੱਤੇ

ਜਾ ਡਿੱਗਿਆ। ਮੈਨੂੰ ਜਾਪ ਰਿਹਾ, ਅੱਜ ਵੀ ਮੇਰੇ ਕੋਲ਼ੋਂ ਨਵੀਂ ਕਹਾਣੀ ਦੀ ਆਰੰਭਤਾ ਨਹੀਂ ਹੋਣੀ। ਜਦੋਂ ਵੀ ਮੈਂ ਕਹਾਣੀ ਲਿਖਣੀ ਸ਼ੁਰੂ ਕਰਦਾ ਹਾਂ, ਪਤਾ ਨਹੀਂ ਕਿਉਂ ਮੇਰਾ ਧਿਆਨ ਵਰਤਮਾਨ 'ਤੇ ਨਹੀਂ ਟਿਕਦਾ... ਪਿਛਾਂਹ ਮੁੜ ਜਾਂਦਾ ਹੈ।

ਮੈਂ ਦੋ ਮਹੀਨੇ ਪਹਿਲਾਂ ਵੀ ਇਹ ਕਹਾਣੀ ਲਿਖਣੀ ਸ਼ੁਰੂ ਕੀਤੀ ਸੀ। ਕਹਾਣੀ ਦੇ ਪਾਤਰ ਆਨੰਦਜੀਤ ਸਿੰਘ ਦਾ ਜੀਵਨ ਥੋੜ੍ਹਾ ਉੱਬੜ-ਖੱਬੜਾ। ਉਂਝ ਤੇ ਮੈਂ ਕਾਫ਼ੀ ਸਮੇਂ ਤੋਂ ਇਸ ਪਾਤਰ ਦੇ ਨਾਲ-ਨਾਲ ਰਹਿ ਰਿਹਾ ਹਾਂ ਪਰ ਲਿਖਣ ਵੇਲ਼ੇ ਮੈਥੋਂ ਚੰਗੀ ਤਰ੍ਹਾਂ ਪੇਸ਼ ਨਹੀਂ ਹੋਇਆ। ਉਹਦੇ ਅੰਦਰ ਕਿੰਨੀ ਸੱਟ ਸੀ, ਇਹ ਮੇਰੇ ਤੋਂ ਲਿਖ ਨਾ ਹੋਈ। ਹਾਰ ਕੇ ਮੈਂ ਕਹਾਣੀ ਲਿਖਣ ਦਾ ਤਿਆਗ ਕਰ ਦਿੱਤਾ।

ਮੇਰੇ ਕੋਲ਼ ਉਹਦਾ ਚਿਹਰਾ ਹੀ ਨਹੀਂ, ਹਾਵ-ਭਾਵ ਵੀ ਹਨ।... ਤਣਾਅ ਤੇ ਪ੍ਰੇਸ਼ਾਨੀ ਵੀ ਅੱਖੀਂ ਦੇਖੀ ਹੈ। ਮੈਂ ਚਾਹੁੰਨਾ ਆਨੰਦਜੀਤ ਸਿੰਘ ਜਿਵੇਂ ਸੋਚਦਾ ਸੀ, ਉਹ ਦੱਸਾਂ। ਜਾਂ ਜੋ ਕੁਝ ਉਹਨੇ ਵਿਉਂਤਿਆ ਸੀ, ਉਹਨੂੰ ਹੂ-ਬ-ਹੂ ਪੇਸ਼ ਕਰਾਂ। ਉਹ ਮੇਰੇ ਕੋਲ਼ੋਂ ਢੁਕਵੇਂ ਢੰਗ ਨਾਲ ਪੇਸ਼ ਨਹੀਂ ਹੋ ਰਿਹਾ। ਕਹਾਣੀ ਲਿਖਾਂ ਜਾਂ ਨਾ, ਇਹ ਅਜੇ ਤਕ ਫ਼ੈਸਲਾ ਨਹੀਂ ਕਰ ਸਕਿਆ। ਪਰ ਉਹ ਮੇਰਾ ਖਹਿੜਾ ਵੀ ਨਹੀਂ ਛੱਡ ਰਿਹਾ। ਮੈਨੂੰ ਇਵੇਂ ਲੱਗ ਰਿਹਾ ਜਿਵੇਂ ਉਹ ਕਹਾਣੀ ਲਿਖਵਾਉਣ ਲਈ ਮੇਰੇ ਹੁੱਝਾਂ ਮਾਰ ਰਿਹਾ ਹੋਵੇ।

ਮੈਂ ਗੱਤੇ ਉੱਤੇ ਪੇਪਰ ਲਾ ਕੇ ਮੋਹਰੇ ਰੱਖੇ ਹੋਏ ਹਨ। ਪੈੱਨ ਦਾ ਇਕ ਸਿਰਾ ਮੂੰਹ ਵਿਚ ਪਾਇਆ ਹੋਇਆ। ਗੰਨੇ ਦੇ ਪਾਸੇ ਨਾਲ ਦੋਸਤੀ ਨੂੰ ਪਰਿਭਾਸ਼ਤ ਕਰੀ ਜਾ ਰਿਹਾ ਹਾਂ। ਮਾਟੋ-ਇਕ ਮੇਰੇ ਸਾਹਮਣੇ ਲਿਖਿਆ ਪਿਆ। ਮੇਰੇ ਲਈ ਕਹਾਣੀ ਲਿਖਣੀ ਸੌਖੀ ਹੋ ਗਈ ਹੈ। ਇਹ ਮਾਟੋ ਆਨੰਦਜੀਤ ਸਿੰਘ ਦੇ ਕੁਲੀਗ ਨੇ ਸਕੂਲ ਦੀ ਕੰਧ 'ਤੇ ਲਿਖਵਾਇਆ ਹੋਇਆ। ਉਂਝ ਵੀ ਉਸ ਦਾ ਮਾਟੋਆਂ ਨਾਲ ਗਹਿਰਾ ਰਿਸ਼ਤਾ ਹੈ। ਇਨ੍ਹਾਂ ਮਾਟੋਆਂ ਦਾ ਪੱਟਿਆ ਹੀ ਉਹ ਜੱਜਪੁਰ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਖੇ ਬਦਲੀ ਕਰਵਾ ਕੇ ਆਇਆ ਸੀ। ਇਸ ਤੋਂ ਪਹਿਲਾਂ ਉਹ ਮਜਾਰਾ ਚੱਕ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਖੇ ਪੜ੍ਹਾਉਣ ਜਾਂਦਾ ਸੀ। ਉਦੋਂ ਉਸ ਨੂੰ ਜੱਜਪੁਰ ਵਿੱਚੋਂ ਲੰਘ ਕੇ ਹੀ ਮਜਾਰਾ ਚੱਕ ਜਾਣਾ ਪੈਂਦਾ ਸੀ। ਇਸ ਸਕੂਲ ਦੀ ਇਮਾਰਤ ਦੇ ਤਿੰਨ ਪਾਸੇ ਸੜਕ ਨੇ ਵਲੇਟਾ-ਮਾਰਿਆ ਹੋਇਆ। ਸੜਕ ਤੋਂ ਜਿਹੜਾ ਵੀ ਰਾਹੀ ਲੰਘਦਾ, ਕੰਧ 'ਤੇ ਲਿਖੇ ਮਾਟੋ ਜ਼ਰੂਰ ਪੜ੍ਹਦਾ। ਸਾਰੇ ਰਾਹੀਆਂ ਦਾ ਤਾਂ ਪਤਾ ਨਹੀਂ। ਆਨੰਦਜੀਤ ਸਿੰਘ ਜ਼ਰੂਰ ਪੜ੍ਹਦਾ ਰਿਹਾ ਹੋਏਗਾ।

## ਮਾਟੋ-ਦੋ

**"ਸਿੱਖਿਆ ਮਨੁੱਖ ਲਈ ਉਹ ਝਰੋਖਾ ਹੈ ਜਿਸ ਦੁਆਰਾ ਉਹ ਆਪਣੇ ਆਪ ਨੂੰ ਅਤੇ ਸਾਰੀ ਦੁਨੀਆ ਨੂੰ ਵੇਖ ਸਕਦਾ ਹੈ ਤੇ ਚੰਗੇ-ਮਾੜੇ ਨੂੰ ਪਰਖ ਸਕਦਾ ਹੈ"।**

ਹੁਣ ਮੈਂ ਡਾਇਰੀ ਦੇ ਪਹਿਲੇ ਪੰਨੇ 'ਤੇ ਪੈੱਨ ਰੱਖਿਆ ਹੈ। ਜਿੱਥੋਂ ਇਹ ਮਾਟੋ-ਦੋ ਧਿਆਨ ਖਿੱਚ ਰਿਹਾ ਹੈ। ਇਹ ਸਕੂਲ ਦੀ ਬਿਲਡਿੰਗ ਦੀ ਪਿਛਲੀ ਕੰਧ 'ਤੇ ਲਿਖਿਆ ਹੋਇਆ ਸੀ। ਇਹ ਪਹਿਲਾ ਮਾਟੋ ਸੀ, ਜਿਹੜਾ ਆਨੰਦਜੀਤ ਸਿੰਘ ਦੀ ਨਿਗ੍ਹਾ ਚੜ੍ਹਿਆ ਸੀ। ਇਸ ਪਿੱਛੋਂ ਤਾਂ ਉਹ ਇਸ ਸਕੂਲ ਦਾ ਮੁਰੀਦ ਬਣ ਗਿਆ।

ਉਹ ਸੋਚਦਾ ਰਹਿੰਦਾ ਸੀ, ਇਹੋ ਜਿਹੇ ਮਾਟੋ ਲਿਖਵਾਉਣ ਵਾਲ਼ੇ ਸਕੂਲ ਦੇ ਅਧਿਆਪਕ ਕਿੰਨੇ ਮਹਾਨ ਹੋਣਗੇ। ਉਸ ਦਾ ਸਕੂਲ ਜੱਜਪੁਰ ਤੋਂ ਦਸ-ਗਿਆਰਾਂ ਕਿਲੋਮੀਟਰ ਦੂਰ ਸੀ। ਉਹ ਸਵੇਰੇ ਪਹਿਲਾਂ ਲੰਘ ਜਾਂਦਾ। ਵਾਪਸੀ 'ਤੇ ਜਦੋਂ ਤਕ ਜੱਜਪੁਰ ਪੁੱਜਦਾ, ਇੱਥੋਂ ਦਾ ਸਟਾਫ਼ ਜਾ ਚੁੱਕਿਆ ਹੁੰਦਾ। ਉਹ ਗਾਹੇ-ਬਿਗਾਹੇ ਕੰਧ ਕੋਲ਼ ਮੋਟਰ ਸਾਇਕਲ ਖੜ੍ਹਾ ਕਰ ਲੈਂਦਾ। ਲਿਖੇ ਮਾਟੋਆਂ ਨੂੰ ਆਪਣੀ ਡਾਇਰੀ 'ਤੇ ਉਤਾਰਨ ਲੱਗ ਪੈਂਦਾ। ਮਾਟੋ ਤਾਂ ਉਸ ਦੇ ਸਕੂਲ ਦੀਆਂ ਕੰਧਾਂ 'ਤੇ ਵੀ ਸਨ ਪਰ ਹਰ ਸਕੂਲ ਵਿਚ ਇੱਕੋ ਜਿਹੇ ਨਹੀਂ ਹੁੰਦੇ। ਇੱਥੋਂ ਦੇ ਮਾਟੋ ਬੜੀ ਵੱਖਰੀ ਕਿਸਮ ਤੇ ਵਿਚਾਰਾਂ ਵਾਲ਼ੇ ਸਨ।

ਇਕ ਦਿਨ ਜੱਜਪੁਰ ਦੇ ਸਕੂਲ ਵਿਚ ਇਕ ਫੰਕਸ਼ਨ ਆ ਗਿਆ। ਉਦੋਂ ਇਹ ਹਾਈ ਸਕੂਲ ਹੁੰਦਾ ਸੀ। ਸਿੱਖਿਆ ਮੰਤਰੀ ਸਾਹਿਬ ਮੁੱਖ ਮਹਿਮਾਨ ਸਨ। ਆਲ਼ੇ ਦੁਆਲ਼ੇ ਦੇ ਸਕੂਲਾਂ ਦਾ ਅਮਲਾ-ਫੈਲਾ ਅਤੇ ਵਿਦਿਆਰਥੀ ਕਤਾਰਾਂ ਬੰਨ੍ਹੀ ਬੈਠੇ ਸਨ। ਇਹ ਬਹੁਤ ਵੱਡਾ ਸਮਾਗਮ ਸੀ। ਉੱਥੇ ਜਿਸ ਸ਼ਖ਼ਸ ਨੇ ਆਨੰਦਜੀਤ ਸਿੰਘ ਦਾ ਸਭ ਤੋਂ ਵੱਧ ਧਿਆਨ ਖਿੱਚਿਆ, ਉਹ ਪੰਜਾਹ-ਬਵੰਜਾ ਸਾਲ ਦਾ ਵਿਅਕਤੀ ਸੀ। ਉਹਦਾ ਛੇ ਫੁੱਟ ਦੇ ਉੱਤੇ ਤਾਂ ਕੱਦ ਹੋਣਾ। ਚਿੱਟਾ ਕੁੜਤਾ ਪੁਜਾਮਾ ਤੇ ਪਟਿਆਲ਼ਾ ਸ਼ਾਹੀ ਪੱਗ ਨਾਲ ਉਹ ਕੋਈ ਵੱਡਾ ਲੀਡਰ ਲੱਗਦਾ ਸੀ। ਦੁੱਧ ਵਰਗਾ ਸਫ਼ੈਦ ਦਾੜ੍ਹਾ। ਮਾਵ੍ਹ ਕਿਤੇ ਲਿਸ਼-ਲਿਸ਼ ਕਰੇ। (ਆਮ ਬੰਦੇ ਨੂੰ ਪਤਾ ਨਹੀਂ ਸੀ ਲੱਗਦਾ। ਉਹ ਦਾੜ੍ਹੀ ਨੂੰ ਕੈਂਚੀ ਲਾਉਂਦਾ ਸੀ।) ਚਿੱਟੇ ਦਾੜ੍ਹੇ ਵਿੱਚੋਂ ਚਿਹਰੇ ਦਾ ਲਾਲ ਰੰਗ ਹੋਰ ਵੀ ਟਹਿਕ ਰਿਹਾ ਸੀ। ਉਹ ਮੰਤਰੀ ਦੇ ਨੇੜੇ ਢੁਕ-ਢੁਕ ਕੇ ਬੈਠ ਰਿਹਾ ਸੀ। ਫ਼ੋਟੋ ਖਿਚਵਾਉਣ ਸਮੇਂ ਸਭ ਤੋਂ ਅੱਗੇ ਹੋ ਜਾਇਆ ਕਰਦਾ ਸੀ।

"ਅੱਜ ਤੋਂ ਜੱਜਪੁਰ ਦਾ ਹਾਈ ਸਕੂਲ ਅੱਪਗ੍ਰੇਡ ਕੀਤਾ ਜਾਂਦਾ ਹੈ। ਇਸ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਲਈ ਪ੍ਰਿੰਸੀਪਲ ਅਤੇ ਤਿੰਨ ਆਰਟਸ ਵਿਸ਼ਿਆਂ ਦੇ ਲੈਕਚਰਾਰਾਂ ਦੀਆਂ ਅਸਾਮੀਆਂ ਵੀ ਮਨਜ਼ੂਰ ਕੀਤੀਆਂ ਜਾਂਦੀਆਂ ਹਨ"। ਜਿਉਂ ਹੀ ਮੰਤਰੀ ਸਾਹਿਬ ਨੇ ਇਹ ਐਲਾਨ ਕੀਤਾ, ਉਸ ਨੇ ਤਾੜੀਆਂ ਮਾਰ ਕੇ ਬਾਕੀ ਇਕੱਠ ਨੂੰ ਵੀ ਤਾੜੀਆਂ ਮਾਰਨ ਲਾ ਲਿਆ।... 'ਸਿੱਖਿਆ ਮੰਤਰੀ ਸਾਹਿਬ ਜ਼ਿੰਦਾਬਾਦ' ਦੇ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ। ਮੰਚ ਤੋਂ ਕਿਸੇ ਜੈਕਾਰਾ ਵੀ ਛੱਡ ਦਿੱਤਾ ਸੀ।

ਇਹ ਚਿੱਟੇ ਕੁੜਤੇ ਪਜਾਮੇ ਵਾਲ਼ਾ, ਪੋਚਵੀਂ ਪੱਗ ਬੰਨ੍ਹੀਂ ਖੜ੍ਹਾ ... ਤਾੜੀ 'ਤੇ ਤਾੜੀ ਮਾਰਨ ਵਾਲ਼ਾ ਕੋਈ ਹੋਰ ਨਹੀਂ, ਸਗੋਂ ਮੇਰੀ ਕਹਾਣੀ ਦਾ ਦੂਜਾ ਪਾਤਰ ਮਾਸਟਰ ਹਰਜੋਗ ਸਿੰਘ ਹੈ। ਇਹ ਪਾਤਰ ਵਲ਼ੇਵੇਂਦਾਰ ਹੈ ਪਰ ਮਿਲਣਸਾਰ ਤੇ ਹਰ ਕਿਸੇ ਦੇ ਕੰਮ ਆਉਣ ਵਾਲ਼ਾ ਮੰਨਿਆ ਜਾਂਦਾ ਹੈ।

ਆਨੰਦਜੀਤ ਸਿੰਘ ਤਾਂ ਇਹਨੂੰ ਲੀਡਰ ਸਮਝੀ ਬੈਠਾ ਸੀ। ਸਾਰੇ ਫੰਕਸ਼ਨ ਵਿਚ ਇਹ ਮੰਤਰੀ ਸਾਹਿਬ ਦੇ ਸੱਜੇ ਖੱਬੇ ਹੀ ਰਿਹਾ। ਇਹ ਤਾਂ ਜਦੋਂ ਉਹ ਉੱਥੋਂ ਦੇ ਸਟਾਫ ਨਾਲ ਚਾਹ ਪੀਣ ਬੈਠੇ, ਤਦ ਖੁਲਾਸਾ ਹੋਇਆ। ਮੰਤਰੀ ਸਾਹਿਬ ਦਾ ਕਾਰਵਾਂ ਜਾ ਚੁੱਕਾ ਸੀ। ਹਰਜੋਗ ਸਿੰਘ ਮੋਹਰੇ ਹੋ-ਹੋ ਆਨੰਦਜੀਤ ਸਿੰਘ ਤੇ ਹੋਰਨਾਂ ਦੀ ਟਹਿਲ ਸੇਵਾ ਕਰ ਰਿਹਾ ਸੀ। ਕਿੱਥੇ ਤਾਂ ਆਨੰਦਜੀਤ ਸਿੰਘ ਦੇ ਸਾਥੀ ਅਧਿਆਪਕ ਮਜਾਰਾ ਚੱਕ ਸਕੂਲ ਦੀਆਂ ਸਿਫ਼ਤਾਂ ਦੇ ਪੁਲ਼ ਬੰਨ੍ਹੀਂ ਜਾ ਰਹੇ ਸਨ ਤੇ ਸਕੂਲ ਦੀ ਤਰੱਕੀ

ਦਾ ਸਿਹਰਾ ਆਨੰਦਜੀਤ ਸਿੰਘ ਦੇ ਸਿਰ ਬੰਨ੍ਹ ਰਹੇ ਸਨ। ਉਹ ਅੰਦਰੋਂ-ਅੰਦਰੀਂ ਖ਼ੁਸ਼ ਵੀ ਹੋ ਰਿਹਾ ਸੀ ਪਰ ਜਦੋਂ ਆਨੰਦਜੀਤ ਸਿੰਘ ਨੂੰ ਇਹ ਪਤਾ ਲੱਗਾ ਕਿ ਕੰਧਾਂ 'ਤੇ ਮਾਟੋ ਲਿਖਵਾਉਣ ਵਾਲ਼ਾ ਹਰਜੋਗ ਸਿੰਘ ਹੀ ਹੈ। ਉਹਦੇ ਸ਼ਰਧਾ ਵਿਚ ਮਨੋ-ਮਨੀਂ ਹੱਥ ਜੁੜ ਗਏ।

ਉਸ ਦਿਨ ਤਕ ਹਰਜੋਗ ਸਿੰਘ ਹਾਈ ਸਕੂਲ ਦਾ ਇੰਚਾਰਜ ਸੀ। ਨਵੇਂ ਸੈਸ਼ਨ ਤੋਂ ਦੋ ਲੇਡੀ ਲੈਕਚਰਾਰ ਜੁਆਇਨ ਕਰ ਗਈਆਂ ਸਨ। ਪ੍ਰਿੰਸੀਪਲ ਤਾਂ ਇਸ ਸਕੂਲ ਨੂੰ ਅੱਜ ਤਕ ਨਸੀਬ ਨਹੀਂ ਹੋਇਆ। ਪ੍ਰਿੰਸੀਪਲ ਵਾਲ਼ੀ ਕੁਰਸੀ 'ਤੇ ਲੈਕਚਰਾਰ ਮੈਡਮ ਬੈਠਦੀ ਹੈ ਪਰ ਦਫ਼ਤਰ ਦਾ ਸਾਰਾ ਕੰਮ ਹਰਜੋਗ ਸਿੰਘ ਹੀ ਕਰਦਾ ਹੈ।... ਮਸਲਨ ਹਾਜ਼ਰੀ ਰਜਿਸਟਰ ਪੂਰੇ ਕਰਨੇ, ਫ਼ੋਨ ਅਟੈਂਡ ਕਰਨੇ, ਪੰਚਾਇਤ ਨੂੰ... ਮਾਪਿਆਂ ਨੂੰ ਮਿਲਣਾ-ਸੁਣਨਾ, ਵੱਖ-ਵੱਖ ਕਮੇਟੀਆਂ ਦੀਆਂ ਮੀਟਿੰਗਾਂ ਕਰਵਾਉਣਾ, ਗ੍ਰਾਂਟਾਂ ਖ਼ਰਚਣਾ, ਉਨ੍ਹਾਂ ਦਾ ਹਿਸਾਬ-ਕਿਤਾਬ ਰੱਖਣਾ, ਆਡਿਟ ਕਰਵਾਉਣਾ, ਮਿਡ ਡੇ ਮੀਲ ਵਰਤਾਉਣਾ, ਖਾਣੇ ਦਾ ਹਿਸਾਬ-ਕਿਤਾਬ ਰਖਵਾਉਣਾ... ਪਤਾ ਨਹੀਂ ਕਿੰਨੇ ਕੰਮ ਹਨ, ਜਿਹੜੇ ਉਸ ਨੂੰ ਕਰਨੇ ਜਾਂ ਕਰਵਾਉਣੇ ਪੈਂਦੇ ਹਨ।

ਉਸ ਫੰਕਸ਼ਨ ਤੋਂ ਬਾਅਦ ਆਨੰਦਜੀਤ ਸਿੰਘ ਤੇ ਹਰਜੋਗ ਸਿੰਘ ਇਕ-ਦੂਜੇ ਦੇ ਨੇੜੇ ਹੋ ਗਏ। ਆਨੰਦਜੀਤ ਸਿੰਘ ਉਸ ਤੋਂ ਬਹੁਤ ਹੀ ਪ੍ਰਭਾਵਿਤ ਹੋਇਆ ਸੀ। ਉਸ ਦਿਨ ਹਰਜੋਗ ਸਿੰਘ ਆਪ ਚਾਹ ਵਰਤਾਅ ਰਿਹਾ ਸੀ। ਉਸ ਦੀ ਸੇਵਾ ਤੇ ਹਲੀਮੀ ਦੇਖ ਕੇ ਉਹ ਅਸ਼-ਅਸ਼ ਕਰ ਉੱਠਿਆ ਸੀ। ਉਦੋਂ ਦਾ ਉਹ ਇਸ ਸਕੂਲ ਨਾਲ ਰਾਬਤਾ ਰੱਖਣ ਲੱਗ ਪਿਆ ਸੀ। ਰਸਤੇ ਵਿਚ ਹਰਜੋਗ ਸਿੰਘ ਉਸ ਨੂੰ ਮਿਲਣ ਲੱਗਾ। ਕਦੇ-ਕਦਾਈਂ ਮਿਲਦੇ ਤਾਂ ਉਹ ਅੱਗੇ ਵੀ ਸਨ ਪਰ ਉਦੋਂ ਜਾਣੂੰ ਨਹੀਂ ਸਨ। ਹਰਜੋਗ ਸਿੰਘ ਹਰ ਕਿਸੇ ਨੂੰ ਸਨੇਹ ਨਾਲ ਮਿਲਦਾ ਹੈ। ਉਸ ਦੇ ਘਰ ਕਾਰਾਂ ਖੜ੍ਹੀਆਂ ਹਨ ਪਰ ਉਹ ਪਿੰਡੋਂ ਸਕੂਟਰ 'ਤੇ ਹੀ ਸਕੂਲ ਆਉਂਦਾ ਹੈ। ਉਹ ਸਕੂਟਰ 'ਤੇ ਹਰ ਕਿਸੇ ਨੂੰ ਹੱਥ ਹਿਲਾਉਂਦਾ ਜਾਏਗਾ। ਉਸ ਦੇ ਚਿਹਰੇ ਦਾ ਦਗ-ਦਗ ਕਰਦਾ ਨੂਰ ਬੰਦੇ ਨੂੰ ਵੱਸ ਵਿਚ ਕਰ ਲੈਂਦਾ ਹੈ। ਆਨੰਦਜੀਤ ਸਿੰਘ ਨੂੰ ਤਾਂ ਦੇਖ ਕੇ ਉਹ ਸਕੂਟਰ ਰੋਕ ਲੈਂਦਾ। ਗਲ਼ਵਕੜੀ ਵਿਚ ਲੈ ਲੈਂਦਾ। ਆਨੰਦਜੀਤ ਸਿੰਘ ਦਾ ਚਿੱਤ ਕਰਨ ਲੱਗ ਪਿਆ ਸੀ ਕਿ ਮਜਾਰਾ ਚੱਕ ਦਾ ਖਹਿੜਾ ਛੱਡ ਦੇਵੇ। ਮਾਸਟਰ ਹਰਜੋਗ ਸਿੰਘ ਦੇ ਸਕੂਲ ਦੀ ਬਦਲੀ ਕਰਵਾ ਲਵੇ। ਉਹ ਉਹਨੂੰ ਵੱਡੇ ਭਾਈਆਂ ਵਰਗਾ ਲੱਗਣ ਲੱਗ ਪਿਆ ਸੀ। ਇਕ ਤੇ ਉਹਦੇ ਸਫ਼ਰ ਦੀ ਦੂਰੀ ਘੱਟ ਜਾਣੀ ਸੀ। ਦੂਜਾ ਜਿੰਨੇ ਸਨੇਹ ਨਾਲ ਉਹ ਉਸ ਨੂੰ ਮਿਲਦਾ ਸੀ। ਉਹ ਸਮਝਦਾ ਸੀ ਇੱਦਾਂ ਦੇ ਬੰਦੇ ਨਾਲ ਨੌਕਰੀ ਕਰ ਕੇ ਜੀਵਨ ਸਫ਼ਲ ਹੋ ਜਾਏਗਾ। ਉਂਞ ਵੀ ਉਹਦਾ ਮਜਾਰਾ ਚੱਕ ਵਾਲ਼ੇ ਸਕੂਲ ਤੋਂ ਮਨ ਖੱਟਾ ਹੋ ਗਿਆ ਸੀ।

ਮਨ ਤਾਂ ਮੇਰਾ ਵੀ ਖੱਟਾ ਹੋਇਆ ਪਿਆ। ਕਹਾਣੀ ਦੀ ਕੋਈ ਵਿਧਾ ਬਣ ਨਹੀਂ ਰਹੀ। ਮੈਂ ਪਿੰਡ ਤੋਂ ਆਇਆ ਹਾਂ। ਆਉਂਦਾ ਹੀ ਕੁਰਸੀ 'ਤੇ ਬਹਿ ਗਿਆ। ਗੱਤਾ, ਪੇਪਰ ਤੇ ਡਾਇਰੀ ਮੇਜ਼ ਉੱਪਰ ਹੀ ਪਏ ਸਨ। ਕਹਾਣੀ ਨਾਲ ਦੋ-ਚਾਰ ਹੋਣ ਲੱਗ ਪਿਆ। ਮੈਂ ਕੱਪੜੇ ਤਾਂ ਕੀ ਬਦਲਣੇ ਸਨ। ਦਸਤਾਰ ਵੀ ਸਿਰ ਉੱਤੇ ਹੀ ਸਜੀ ਪਈ ਹੈ। ਹੁਣ ਸਿਰ ਵਿਚ ਖਾਜ ਹੋਣ ਲੱਗ ਪਈ ਹੈ। ਮੈਂ ਪੱਗ ਉਤਾਰੀ ਹੈ ਤੇ ਨਾਲ ਵਾਲ਼ੇ

ਖ਼ਾਲੀ ਟੇਬਲ ਉੱਤੇ ਰੱਖ ਦਿੱਤੀ। ਗੁੱਟੀ ਖੋਲ੍ਹ ਕੇ ਸਿਰ ਵਿਚ ਕੰਘਾ ਫੇਰਿਆ ਹੈ। ਵਾਲ਼ਾਂ ਨੂੰ ਪਿੱਠ ਪਿੱਛੇ ਸੁੱਟ ਲਿਆ ਹੈ। ... ਕੱਪੜੇ ਵੀ ਬਦਲ ਲਏ ਹਨ। ਦਾੜ੍ਹੀ ਨੂੰ ਧੋ ਕੇ ਕੰਘਾ ਮਾਰ ਲਿਆ ਹੈ। ਹੁਣ ਮੈਂ ਹਲਕਾ-ਹਲਕਾ ਮਹਿਸੂਸ ਕਰ ਰਿਹਾ ਹਾਂ। ਕਮਰੇ ਦਾ ਮੌਸਮ ਵੀ ਸੁਹਣਾ ਲੱਗਣ ਲੱਗ ਪਿਆ। ਮੇਰੀ ਸੁਰਤੀ ਮੁੜ ਮਜਾਰਾ ਚੱਕ ਦੇ ਸਕੂਲ ਵੱਲ ਗਈ ਹੈ। ਪੈੱਨ ਹਰਕਤ ਵਿਚ ਆ ਗਿਆ ਹੈ।

ਇਸ ਸਕੂਲ ਦੀ ਬਿਲਡਿੰਗ ਅੱਖਾਂ ਮੂਹਰੇ ਆ ਗਈ ਹੈ। ਦੋ ਮੰਜ਼ਲੀ ਐੱਲ ਸ਼ੇਪ ਦੀ ਆਲੀਸ਼ਾਨ ਇਮਾਰਤ। ਆਨੰਦਜੀਤ ਸਿੰਘ ਨੇ ਪਿੰਡ ਦੇ ਵਿਦੇਸ਼ ਗਏ ਸੱਜਣਾਂ ਦੀ ਮੱਦਦ ਨਾਲ ਵਿੱਦਿਆ ਦੇ ਇਸ ਮੰਦਰ ਨੂੰ ਸੱਚਮੁੱਚ ਕਿਸੇ ਰਮਣੀਕ ਜਗ੍ਹਾ ਵਾਂਗ ਸਜਾਇਆ ਹੋਇਆ। ਵੱਡੇ-ਵੱਡੇ ਛਾਂਦਾਰ ਤੇ ਫ਼ਲਾਂ ਵਾਲ਼ੇ ਦਰੱਖ਼ਤਾਂ ਨੇ ਹਰਿਆਲੀ ਦੀ ਚਾਦਰ ਵਿਛਾਈ ਹੋਈ ਹੈ। ਖੇਡ ਦੇ ਮੈਦਾਨ ਵਿਚ ਕਬੱਡੀ, ਹਾਕੀ, ਫੁੱਟਬਾਲ ਤੇ ਖੋ-ਖੋ ਦੀਆਂ ਗਰਾਊਂਡਜ਼ ਹਨ। ਮੈਦਾਨ ਵਿਚ ਵੜਦਿਆਂ ਹੀ ਚਿੱਤ ਕਰਨ ਲੱਗ ਪੈਂਦਾ... ਕਾਸ਼! ਮੈਂ ਵੀ ਖਿਡਾਰੀ ਹੁੰਦਾ। ਚਲੋ ਜੇ ਕੋਈ ਖਿਡਾਰੀ ਨਹੀਂ ਵੀ ਹੈ ਤਾਂ ਕਿਨਾਰੇ ਲੱਗੇ ਬੈਂਚਾਂ 'ਤੇ ਬੈਠ ਕੇ ਗੀਤ ਤਾਂ ਗਾ ਸਕਦਾ ਹੈ। ਇਹ ਗੀਤ ਆਨੰਦਜੀਤ ਸਿੰਘ ਲਈ ਵੀ ਤਾਂ ਗਾਏ ਜਾ ਸਕਦੇ ਹਨ। ਜਿਸ ਨੇ ਬਿਲਡਿੰਗ ਤਾਂ ਕੀ... ਸਾਰੇ ਸਕੂਲ ਨੂੰ ਪੈਰਾਂ ਸਿਰ ਕਰਨ ਵਿਚ ਅਹਿਮ ਭੂਮਿਕਾ ਨਿਭਾਈ। ਡਾਇਰੀ ਵਿਚ ਉਸ ਸਕੂਲ ਦੇ ਚਪੜਾਸੀ ਦਾ ਇਕ ਕਥਨ ਲਿਖਿਆ ਹੋਇਆ। ਕਹਾਣੀ ਲਈ ਤਾਂ ਇਹ ਠੀਕ ਨਹੀਂ। ... ਸੋਚਾਂ ਚਪੜਾਸੀ ਨਾਲ ਜਾ ਜੁੜਦੀਆਂ ਹਨ।

"ਇਹ ਸਭ ਮਾਸਟਰ ਆਨੰਦਜੀਤ ਸਿੰਘ ਦੀ ਆਨੰਦ ਕਿਰਪਾ ਹੋਈ ਸੀ। ਜਦੋਂ ਇਹ ਸਕੂਲ ਹਾਈ ਹੁੰਦਾ ਸੀ, ਉਦੋਂ ਉਹ ਹੀ ਇੰਚਾਰਜ ਸਨ। ਫੇਰ ਇਹ ਸੀਨੀਅਰ ਸੈਕੰਡਰੀ ਬਣਾ ਦਿੱਤਾ ਗਿਆ। ਇਸ ਸਕੂਲ ਨੂੰ ਨਾ ਪ੍ਰਿੰਸੀਪਲ ਜੁੜਿਆ ਤੇ ਨਾ ਕੋਈ ਲੈਕਚਰਾਰ। ਉਹ ਦਸ-ਬਾਰਾਂ ਸਾਲ ਸਕੂਲ ਦੇ ਇੰਚਾਰਜ ਰਹੇ। ਅੰਦਰ ਵੜ ਕੇ ਕਿਤੇ ਫਰਨੀਚਰ ਦੇਖੋ। ਉਨ੍ਹਾਂ ਦੇ ਟੈਮ ਦੀਆਂ ਬਣੀਆਂ ਲੈਬਾਂ ਦੇਖੋ! ਪੰਜਾਬ ਦਾ ਇਹ ਟਾਂਵੇ ਸਕੂਲਾਂ ਵਿੱਚੋਂ ਸਰਕਾਰੀ ਸਕੂਲ ਹੋਣਾ, ਜਿੱਥੇ ਵੱਖ-ਵੱਖ ਪਿੰਡਾਂ ਤੋਂ ਵਿਦਿਆਰਥੀਆਂ ਨੂੰ ਲਿਆਉਣ ਲਈ ਬੱਸ ਲੱਗੀ ਹੋਈ ਹੈ। ਇਹ ਉਹਨੀਂ ਇਕ ਐੱਨ. ਆਰ. ਆਈ. ਤੋਂ ਦਾਨ ਕਰਵਾਈ ਸੀ"।

ਹੁੰਗਾਰਾ ਭਰਨ ਦੀ ਵੀ ਲੋੜ ਨਹੀਂ ਪੈਂਦੀ। ਉਹ ਆਪ ਮੁਹਾਰੇ ਬੋਲੀ ਜਾਏਗਾ।

"ਇੱਥੇ ਉਨ੍ਹਾਂ ਬਾਹਰ ਵਾਲ਼ੇ ਬੰਦਿਆਂ ਤੋਂ ਹੁਸ਼ਿਆਰ ਬੱਚਿਆਂ ਲਈ ਵਜ਼ੀਫ਼ੇ ਸ਼ੁਰੂ ਕਰਵਾਏ। ਸਭ ਤੋਂ ਪਹਿਲਾਂ ਆਪਣੇ ਪਿਤਾ ਲਛਮਣ ਦੀ ਯਾਦ ਵਿਚ ਵਜ਼ੀਫ਼ਾ ਦਿੱਤਾ। ਅੱਜ ਤਾਂ ਸਰਕਾਰ ਨੇ ਹਰ ਸਕੂਲ ਵਿਚ ਕੰਪਿਊਟਰ ਲੈਬਾਂ ਬਣਾ ਦਿੱਤੀਆਂ। ਸਾਡੇ ਕਈ ਸਾਲ ਪਹਿਲਾਂ ਹੀ ਕੰਪਿਊਟਰ ਚਾਲੂ ਹੋ ਗਏ ਸਨ। ਇੱਥੇ ਪੱਖੇ, ਕੂਲਰ, ਫਰਿੱਜ, ਜਰਨੇਟਰ, ਸਬਮਰਸੀਬਲ ਮੋਟਰ... ਸਭ ਕੁਝ ਮਿਲੂ। ਇਕ ਗੱਲ ਹੋਰ... ਉਹਦੇ ਵਰਗਾ ਅੰਗਰੇਜ਼ੀ ਦਾ ਮਾਸਟਰ ਇਲਾਕੇ ਵਿਚ ਨ੍ਹੀਂ ਲੱਭਣਾ। ਉਸ ਸੂਰਮੇ ਨੇ ਕਦੇ ਪੀਰੀਅਡ ਨ੍ਹੀਂ ਛੱਡਿਆ। ਸਵੇਰੇ-ਸ਼ਾਮ ਓਵਰ ਟੈਮ ਵੀ ਲਾਂਦਾ ਰਿਹਾ। ਜੇ ਚਾਹੁੰਦਾ ਟਿਊਸ਼ਨਾਂ ਪੜ੍ਹਾ-ਪੜ੍ਹਾ ਜਿੰਨੇ ਮਰਜ਼ੀ ਪੈਸੇ ਕਮਾ ਲੈਂਦਾ"।

ਆਨੰਦਜੀਤ ਸਿੰਘ ਦੀਆਂ ਇਹ ਗੱਲਾਂ ਹਰਜੋਗ ਸਿੰਘ ਨੂੰ ਵੀ ਪਤਾ ਹਨ।

ਨਾਲੇ ਮਿੱਤਰਾਂ ਕੋਲ਼ੋਂ ਕੋਈ ਗੱਲ ਛੁਪੀ ਵੀ ਤਾਂ ਨਹੀਂ ਰਹਿੰਦੀ। ਉਹ ਚਾਹੁੰਦਾ ਹੈ- ਉਹਦੇ ਮਿੱਤਰ ਦਾ ਸਕੂਲ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੇ। ਮੇਰਾ ਹੱਥ ਛਾਤੀ 'ਤੇ ਚਲਾ ਗਿਆ ਹੈ। ਪੈੱਨ ਅੱਗੇ ਨਹੀਂ ਤੁਰ ਰਿਹਾ। ਕਹਾਣੀ ਦਾ ਪਾਤਰ ਮੁਸ਼ਕਿਲ ਵਿਚ ਫਸਣ ਵਾਲ਼ਾ ਹੈ। ਉਹਦੀ ਕੋਈ ਮੱਦਦ ਵੀ ਨਹੀਂ ਹੋ ਰਹੀ। ਉਹ ਕੀ ਕਰੇ? ਮੈਂ ਕੇਸਾਂ ਵਿਚ ਉਂਗਲਾਂ ਫੇਰੀਆਂ ਹਨ। ਪੈੱਨ ਚੁੱਕ ਲਿਆ ਹੈ।

ਮਜਾਰਾ ਚੱਕ ਸਕੂਲ ਦੀ ਇਲਾਕੇ ਵਿਚ ਪੂਰੀ ਚੜ੍ਹਤ ਸੀ। ਵਧੀਆ ਨਤੀਜੇ ਆਉਂਦੇ। ਵਿਦਿਆਰਥੀ ਚੰਗੀਆਂ ਪੁਜ਼ੀਸ਼ਨਾਂ ਮਾਰਦੇ। ਉਨ੍ਹਾਂ ਨੂੰ ਚੰਗੇ ਕਾਲਜਾਂ ਵਿਚ ਦਾਖ਼ਲੇ ਮਿਲਣ ਲੱਗ ਪਏ। ਉਹ ਦੇਸ਼-ਵਿਦੇਸ਼ ਵਿਚ ਸਟੱਡੀ ਬੇਸ 'ਤੇ ਜਾਣ ਲੱਗ ਪਏ। ਇਲਾਕੇ ਦੀਆਂ ਕਲੱਬਾਂ, ਸੰਸਥਾਵਾਂ ਨੇ ਆਨੰਦਜੀਤ ਸਿੰਘ ਦੇ ਸਨਮਾਨ ਕਰਨੇ ਸ਼ੁਰੂ ਕਰ ਦਿੱਤੇ। ਜਦੋਂ ਵੀ ਉਸ ਦਾ ਮਾਣ-ਸਨਮਾਨ ਹੁੰਦਾ, ਹਰਜੋਗ ਸਿੰਘ ਉਚੇਚਾ ਵਧਾਈ ਦਿੰਦਾ। ਇਕ ਵਾਰ ਪਿੰਡ ਦੀ ਪੰਚਾਇਤ ਨੇ ਵੀ ਉਸ ਦਾ ਸਨਮਾਨ ਕਰਨ ਦਾ ਫ਼ੈਸਲਾ ਕਰ ਲਿਆ। ਉਦੋਂ ਜਿਹੜਾ ਪਿੰਡ ਦਾ ਸਰਪੰਚ ਸੀ। ਨਾਲ ਦੇ ਪਿੰਡ ਉਸ ਦੇ ਰਿਸ਼ਤੇਦਾਰਾਂ ਦਾ ਪ੍ਰਾਈਵੇਟ ਸਕੂਲ ਸੀ। ਉੱਥੋਂ ਕੁਝ ਬੱਚੇ ਹਟ ਕੇ ਇਸ ਸਕੂਲ ਆ ਲੱਗੇ ਸਨ। ਦਸਵੀਂ ਤਕ ਸਟਾਫ਼ ਵੀ ਪੂਰਾ ਸੀ ਤੇ ਪੜ੍ਹਾਈ ਦਾ ਮਿਆਰ ਵੀ ਉੱਚਾ। ਉਹਨੀਂ ਪ੍ਰਾਈਵੇਟ ਸਕੂਲ ਵਾਲ਼ਿਆਂ ਸਰਪੰਚ ਨੂੰ ਪੱਟੀ ਪੜ੍ਹਾ ਰੱਖੀ ਸੀ।

ਉਹਨਾਂ ਦਿਨਾਂ ਵਿਚ ਸਰਵ ਸਿੱਖਿਆ ਅਭਿਆਨ ਅਧੀਨ ਸਕੂਲ ਦਾ ਵਿਦਿਅਕ ਟੂਰ ਚੰਡੀਗੜ੍ਹ ਗਿਆ। ਇਕ ਮੈਡਮ ਸਰ ਹੁਰਾਂ ਨਾਲ ਲੱਗ-ਲੱਗ ਕੇ ਫ਼ੋਟੋਆਂ ਖਿਚਵਾਉਣ ਲੱਗ ਪਈ। ਫਿਰ ਸੁਖ਼ਨਾ ਝੀਲ ਦੇ ਬੋਟ 'ਤੇ ਵੀ ਉਹਨਾਂ ਨਾਲ ਜਾ ਬੈਠੀ। ਉਹ ਨਿੱਕੀ-ਨਿੱਕੀ ਗੱਲ 'ਤੇ ਹੱਸਦੀ ਫਿਰੇ। ਉਹਦੀ ਚੁੰਨੀ ਮਿੰਟ ਕੁ ਬਾਅਦ ਖਿਸਕ ਜਾਇਆ ਕਰੇ। ਅਗਲੇ ਦਿਨ ਪਿੰਡ ਵਿਚ ਬਾਤ ਦਾ ਬਤੰਗੜ ਬਣ ਗਿਆ। ਸਰਪੰਚ ਨੂੰ ਮੁੱਦਾ ਮਿਲ ਗਿਆ।

"ਜੇ ਤੁਸੀਂ ਮਾਸਟਰ ਏਹੋ ਜਿਹੀਆਂ ਹਰਕਤਾਂ ਕਰੋਗੇ। ਇਹਦਾ ਸਾਡੀਆਂ ਬੱਚੀਆਂ 'ਤੇ ਕੀ ਅਸਰ ਪਏਗਾ"? ਸਰਪੰਚ ਨੇ ਸਕੂਲ ਵਿਚ ਹੀ ਪੰਚਾਇਤ ਲਾ ਲਈ ਸੀ।

ਸਰਪੰਚ ਨੂੰ ਉੱਚੀ-ਉੱਚੀ ਬੋਲਦਾ ਦੇਖ ਕੇ, ਉਹਦੇ ਨਾਲ ਦੇ ਵੀ ਤਿੱਖੇ ਹੋ ਗਏ। ਆਨੰਦਜੀਤ ਸਿੰਘ ਪ੍ਰੇਸ਼ਾਨ ਹੋ ਉੱਠਿਆ। ਉਹਨੂੰ ਨੀਂਦ ਆਉਣੋਂ ਹਟ ਗਈ। ਉਹਦਾ ਬਲੱਡ ਪ੍ਰੈਸ਼ਰ ਉਤਾਂਹ ਚੜ੍ਹ ਗਿਆ। ਗਰਮੀ ਹੋਵੇ, ਸਰਦੀ ਹੋਵੇ, ਉਹ ਟਾਈ ਜ਼ਰੂਰ ਲਾਉਂਦਾ ਸੀ। ਉਸ ਦੀ ਪੱਗ, ਕਮੀਜ਼ ਤੇ ਪੈਂਟ ਦੇ ਰੰਗਾਂ ਦੀ ਮੈਚਿੰਗ ਬੜੀ ਕਮਾਲ ਦੀ ਹੁੰਦੀ ਸੀ। ਉਹ ਆਪਣੇ ਵਾਂਗ ਆਪਣੇ ਵਿਦਿਆਰਥੀਆਂ ਨੂੰ ਵੀ ਬਣੇ ਫਬੇ ਦੇਖਣਾ ਚਾਹੁੰਦਾ ਸੀ। ਵਿਦਿਆਰਥੀਆਂ ਦੀ ਵਰਦੀ ਤੋਂ ਕੋਈ ਅੰਦਾਜ਼ਾ ਨਹੀਂ ਸੀ ਲਾ ਸਕਦਾ ਕਿ ਉਹ ਸਰਕਾਰੀ ਸਕੂਲ ਦੇ ਵਿਦਿਆਰਥੀ ਹਨ ਜਾਂ ਪ੍ਰਾਈਵੇਟ ਦੇ। ਫਿਰ ਸਭ ਕੁਝ ਬਦਲ ਗਿਆ ਸੀ। ਟਾਈ ਲਾਉਣੀ... ਕੱਪੜਿਆਂ ਦੀ ਮੈਚਿੰਗ ਕਰਨੀ, ਟਾਇਮ ਸਿਰ ਦਾੜ੍ਹੀ ਕਟਾਉਣੀ ਸਭ ਕੁਝ ਭੁਲ ਭੁਲਾ ਗਿਆ ਸੀ। ਜਦੋਂ ਉਸ ਦੀ ਪ੍ਰੇਸ਼ਾਨੀ ਦਾ ਹਰਜੋਗ ਸਿੰਘ ਨੂੰ ਪਤਾ ਲੱਗਾ। ਉਸ ਨੇ ਉਸ ਦਾ ਧੀਰਜ ਬੰਨ੍ਹਾਇਆ ਸੀ।

"ਛੋਟੇ ਭਾਈ, ਉਸ ਪ੍ਰਮਾਤਮਾ ਨੇ ਤੁਹਾਡਾ ਅੰਨ ਜਲ ਸਾਡੇ ਸਕੂਲ ਵਿਚ ਲਿਖ ਦਿੱਤਾ ਹੈ। ਤੁਸੀਂ ਸਿਰਫ਼ ਬਦਲੀ ਲਈ ਐਪਲੀਕੇਸ਼ਨ ਦੇਣੀ ਆ। ਬਾਕੀ ਸਾਰਾ ਕੰਮ ਉਸ ਅਕਾਲ ਪੁਰਖ ਨੇ ਆਪੇ ਕਰ ਦੇਣਾ ਏ। ਪਿਛਲੇ ਚਾਰ ਸਾਲ ਤੋਂ ਸਾਡੇ ਸਕੂਲ ਖ਼ਾਲੀ ਪਈ ਐੱਸ. ਐੱਸ. ਦੀ ਪੋਸਟ ਭਰ ਜਾਊ। ਇਸ ਵਿਸ਼ੇ ਨੂੰ ਮੈਂ ਇਕੱਲਾ ਪੜ੍ਹਾਉਣ ਵਾਲ਼ਾ। ਮੇਰਾ ਵੀ ਭਾਰ ਵੰਡਾਇਆ ਜਾਊ।... ਲੈ ਸੱਚੇ ਪਾਤਸ਼ਾਹ ਦਾ ਨਾਂ"।

ਉਸ ਹਰਜੋਗ ਸਿੰਘ ਨੂੰ ਬਦਲੀ ਲਈ ਅਰਜ਼ੀ ਦੇ ਦਿੱਤੀ ਸੀ ਪਰ ਉਹਦਾ ਉੱਥੋਂ ਜਾਣ ਨੂੰ ਮਨ ਨਹੀਂ ਸੀ ਕਰ ਰਿਹਾ। ਹਰਜੋਗ ਸਿੰਘ ਨੇ ਮੰਤਰੀ ਸਾਹਿਬ ਤੋਂ ਉਸ ਦੀ ਬਦਲੀ ਕਰਵਾ ਦਿੱਤੀ ਸੀ। ਫ਼ਾਰਗ਼ ਹੋਣ ਵੇਲ਼ੇ ਉਹ ਦੁਚਿੱਤੀ ਵਿਚ ਸੀ। ਹੋਇਆ ਜਾਵੇ ਜਾਂ ਨਾ। ਉਹਦਾ ਦਿਲ-ਦਿਮਾਗ਼ ਮਜਾਰਾ ਚੱਕ ਦੇ ਸਕੂਲ ਵਿਚ ਹੀ ਸੀ। ਉਹਨੇ ਫ਼ਾਰਗ਼ੀ ਰਿਪੋਰਟ ਵੀ ਬਣਾ ਲਈ ਸੀ ਪਰ ਅਜੇ ਵੀ ਉਹਦੇ ਪੈਰ ਦਫ਼ਤਰ ਤੋਂ ਬਾਹਰ ਨਹੀਂ ਸਨ ਨਿਕਲ ਰਹੇ। ਉਹਦੇ ਅੰਦਰ ਅੱਥਰੂਆਂ ਦਾ ਹੜ੍ਹ ਆਇਆ ਹੋਇਆ ਸੀ ਪਰ ਉਹ ਰੋਕ ਕੇ ਬੈਠਾ ਸੀ। ਉਹਨੂੰ ਅਜੇ ਵੀ ਆਸ ਸੀ। ਪਿੰਡ ਦੇ ਲੋਕ ਉਸ ਨੂੰ ਨਾ ਜਾਣ ਲਈ ਮਨਾਉਣਗੇ। ਸਰਪੰਚ ਨੂੰ ਫਿੱਟ ਲਾਹਣਤਾਂ ਪਾਉਣਗੇ। ਸਕੂਲ ਦੇ ਬਾਹਰ ਧਰਨਾ ਦੇਣਗੇ। ਅਜਿਹਾ ਕੁਝ ਵੀ ਨਹੀਂ ਸੀ ਹੋਇਆ।... ਖ਼ੈਰ! ਨਾ ਚਾਹੁੰਦਿਆਂ ਹੋਇਆਂ ਵੀ ਉਹ ਸਕੂਲ ਤੋਂ ਬਾਹਰ ਹੋ ਗਿਆ ਸੀ। ਉਹਨੂੰ ਇਹ ਹੋਸ਼ ਹੀ ਨਹੀਂ ਸੀ ਕਿ ਕਦੋਂ ਮੋਟਰ ਸਾਇਕਲ ਨੂੰ ਕਿੱਕ ਵੱਜੀ ਤੇ ਕਦੋਂ ਜੱਜਪੁਰ ਦਾ ਸਕੂਲ ਆ ਗਿਆ। ਉਹ ਹਾਜ਼ਰ ਹੋਣ ਲਈ ਆਖ਼ਰੀ ਪੀਰੀਅਡ ਪੁੱਜਾ ਸੀ। ਹਰਜੋਗ ਸਿੰਘ ਉਸ ਨੂੰ ਗਲ਼ਵੱਕੜੀ ਵਿਚ ਲੈਣ ਲਈ ਮੋਹਰੇ ਖੜ੍ਹਾ ਸੀ।

"ਤੁਹਾਡੇ ਵਰਗੀ ਰੂਹ ਦੇ ਤਾਂ ਦਰਸ਼ਨ ਕਰਨੇ ਹੀ ਸਾਡੇ ਧਨ ਭਾਗ ਹਨ"।

ਹਰਜੋਗ ਸਿੰਘ ਦੇ ਬੋਲਾਂ ਨੇ ਉਹਦੇ ਠੰਢ ਪਾ ਦਿੱਤੀ ਸੀ। ਉਸ ਨੂੰ ਮਿਲ ਕੇ ਲੱਗਾ ਕਿ ਕੰਧਾਂ 'ਤੇ ਮਾਟੋ ਐਵੇਂ ਨਹੀਂ ਲਿਖਵਾਏ ਜਾਂਦੇ। ਉਹਦੇ ਲਈ ਬੰਦੇ ਦੇ ਅੰਦਰ ਕੁਝ ਹੋਣਾ ਚਾਹੀਦਾ ਹੈ। ਉਹਦੇ ਅੰਦਰ ਜਿੱਡਾ ਜ਼ਖ਼ਮ ਸੀ, ਉਸ ਨੂੰ ਲੱਗਾ ਹਰਜੋਗ ਸਿੰਘ ਤੇ ਜੱਜਪੁਰ ਦਾ ਸਟਾਫ਼ ਉਸ ਉੱਤੇ ਮੱਲ੍ਹਮ ਵਾਂਗ ਵਿਛ ਜਾਊਗਾ। ਇਹਦੇ ਨਾਲ ਮਜਾਰਾ ਚੱਕ ਵਿਸਰ ਜਾਊਗਾ। ਉਹਦੇ ਜਾਣ 'ਤੇ ਸਾਰਾ ਸਟਾਫ਼ ਇਕ-ਦਮ ਸਟਾਫ਼ ਰੂਮ ਵਿਚ ਇਕੱਠਾ ਹੋ ਗਿਆ ਸੀ। ਮਠਿਆਈ ਦਾ ਡੱਬਾ ਖੁੱਲ੍ਹ ਗਿਆ ਸੀ। ਹਰਜੋਗ ਸਿੰਘ ਚਾਹ ਦੀਆਂ ਚੁਸਕੀਆਂ ਦੇ ਨਾਲ ਕਹਿ ਰਿਹਾ ਸੀ।

"ਸਰਦਾਰ ਆਨੰਦਜੀਤ ਸਿੰਘ ਦੇ ਆਉਣ 'ਤੇ ਅਸੀਂ ਤਾਂ ਆਪਣੇ ਆਪ ਨੂੰ ਵਡਭਾਗੇ ਸਮਝਦੇ ਹਾਂ। ਜਿਹੜਾ ਇਨ੍ਹਾਂ ਮਜਾਰਾ ਚੱਕ ਦੀਆਂ ਬਰਕਤਾਂ ਵਿਚ ਵਾਧਾ ਕੀਤਾ, ਸਾਡੇ ਵੀ ਇੱਥੇ ਰੌਣਕਾਂ ਲਾਉਣ। ਵਾਹਿਗੁਰੂ ਇਨ੍ਹਾਂ 'ਤੇ ਕਿਰਪਾ ਰੱਖੇ"।

## ਮਾਟੋ-ਤਿੰਨ

**"ਸਕੂਲ ਗਿਆਨ ਤੇ ਯੋਗਤਾ ਦੀ ਚਿਣਗ ਪੈਦਾ ਕਰਨ ਦੇ ਮਾਧਿਅਮ ਹਨ"।**

ਮੈਂ ਡਾਇਰੀ ਬੰਦ ਕਰ ਕੇ ਖੜ੍ਹਾ ਹੋ ਗਿਆ ਹਾਂ। ਲਗਾਤਾਰ ਬੈਠੇ ਰਹਿਣਾ ਮੇਰੀ ਸਿਹਤ ਲਈ ਠੀਕ ਨਹੀਂ ਹੈ। ਠੀਕ ਤਾਂ ਆਨੰਦਜੀਤ ਸਿੰਘ ਵੀ ਨਹੀਂ ਸੀ। ਫਿਰ ਵੀ ਉਹ ਜੱਜਪੁਰ ਆ ਕੇ ਛੇ-ਸੱਤ ਮਹੀਨੇ ਵਿਚ ਸਹਿਜ ਹੋਣ ਲੱਗ ਪਿਆ ਸੀ।

ਮੈਂ ਕੇਸਾਂ ਨੂੰ ਠੀਕ ਕਰ ਕੇ ਮੁੜ ਡਾਇਰੀ ਖੋਲ੍ਹ ਲਈ ਹੈ। ਜਿੱਥੋਂ ਡਾਇਰੀ ਖੁੱਲ੍ਹੀ ਹੈ, ਉੱਥੇ ਮਾਟੋ-ਤਿੰਨ ਲਿਖਿਆ ਹੋਇਆ। ਇਹ ਮਾਟੋ ਸਕੂਲ ਦੀ ਹਿਸਾਬ ਲੈਬਾਰਟੀ ਉੱਤੇ ਵੀ ਲਿਖਿਆ ਹੋਇਆ।

ਪਹਿਲਾਂ ਤਾਂ ਆਨੰਦਜੀਤ ਸਿੰਘ ਚੁੱਪ ਹੀ ਰਿਹਾ ਸੀ। ਇਕ ਦਿਨ ਉਹ ਮਾਟੋ ਤਿੰਨ ਵਿਚ ਖੁੱਭ ਗਿਆ। ਰਾਤ ਭਰ ਇਸ ਵਿਚਾਰ ਉੱਤੇ ਨੋਟਿਸ ਲਿਖਦਾ ਰਿਹਾ। ਅਗਲੇ ਦਿਨ ਸਵੇਰ ਦੀ ਸਭਾ ਵਿਚ ਵਿਦਿਆਰਥੀਆਂ ਨੂੰ ਸੰਬੋਧਨ ਕਰਨ ਦਾ ਮਨ ਬਣਾਇਆ ਸੀ।

"ਬੇਟੀਓ ਤੇ ਬੇਟਿਓ! ਸਾਨੂੰ ਉਸ ਅਕਾਲ ਪੁਰਖ ਦਾ ਸ਼ੁਕਰੀਆ ਅਦਾ ਕਰਨਾ ਚਾਹੀਦਾ ਐ। ਜਿਸ ਨੇ ਇਸ ਸਕੂਲ ਵਿਚ ਚੰਗੇ ਸੰਸਕਾਰ ਪੈਦਾ ਕਰਨ ਵਾਲ਼ੇ ਆਨੰਦਜੀਤ ਸਿੰਘ ਵਰਗੇ ਅਧਿਆਪਕ ਭੇਜੇ ਹਨ। ਉਹ ਤੁਹਾਨੂੰ ਨਾਮ ਸਿਮਰਨ ਕਰਨ ਲਈ ਵੀ ਪ੍ਰੇਰ ਰਹੇ ਹਨ ਤੇ ਵਧੀਆ ਤਾਲੀਮ ਵੀ ਦੇ ਰਹੇ ਹਨ। ਸਮਾਜਿਕ ਬੁਰਾਈਆਂ ਵਿਰੁੱਧ ਵੀ ਜਾਗਰਤ ਕਰ ਰਹੇ ਹਨ। ਉਹ..."।

ਮਾਸਟਰ ਹਰਜੋਗ ਸਿੰਘ ਦਾ ਇਹ ਭਾਸ਼ਣ ਹਮੇਸ਼ਾ ਦੀ ਤਰ੍ਹਾਂ ਲੰਬਾ ਹੋ ਗਿਆ। ਆਨੰਦਜੀਤ ਸਿੰਘ ਬੋਲਣ ਤੋਂ ਰਹਿ ਗਿਆ। ਡਰਾਇੰਗ ਵਾਲ਼ਾ ਉਹਦੇ ਮੋਹਰੋਂ ਹੱਸ ਕੇ ਲੰਘਿਆ ਸੀ। ਉਹ ਕਿਉਂ ਹੱਸਿਆ ਸੀ, ਉਹਨੂੰ ਪਤਾ ਨਹੀਂ ਸੀ ਚੱਲਿਆ। ਕਿੱਥੇ ਉਹ ਮਜਾਰਾ ਚੱਕ ਦੇ ਸਕੂਲ ਵਿਚ ਆਪ ਵਿਦਿਆਰਥੀਆਂ ਨੂੰ ਸੰਬੋਧਨ ਕਰਦਾ ਹੁੰਦਾ ਸੀ। ਪਹਿਲਾਂ ਕੋਈ ਕਿਤਾਬ ਪੜ੍ਹਦਾ। ਫਿਰ ਉਸ ਵਿੱਚੋਂ ਨੋਟ ਕਰ ਕੇ ਵਿਦਿਆਰਥੀਆਂ ਨੂੰ ਦੱਸਦਾ। ਉੱਥੇ ਹਰ ਰੋਜ਼ ਬਦਲ ਕੇ ਅਧਿਆਪਕ ਭਾਸ਼ਣ ਕਰਨ ਦੀ ਡਿਊਟੀ ਨਿਭਾਉਂਦੇ ਸਨ। ਉਸ ਨੂੰ ਆਏ ਨੂੰ ਸਾਲ ਹੋ ਚੱਲਿਆ ਸੀ। ਇੱਥੇ ਤਾਂ ਹਰ ਰੋਜ਼ ਮਾਸਟਰ ਹਰਜੋਗ ਸਿੰਘ ਹੀ ਬੋਲਦਾ ਸੀ।

## ਮਾਟੋ-ਚਾਰ

**"ਸੱਚਾ ਅਧਿਆਪਕ ਉਹੀ ਹੁੰਦਾ ਹੈ, ਜਿਹੜਾ ਆਪਣੇ ਵਿਦਿਆਰਥੀਆਂ ਬਾਰੇ ਸੋਚਦਾ ਅਤੇ ਇੱਥੋਂ ਤਕ ਸੁਪਨੇ ਵੀ ਉਨ੍ਹਾਂ ਦੇ ਲੈਂਦਾ ਹੈ"।**

ਮੈਂ ਡਾਇਰੀ ਦੇ ਪੰਨਿਆਂ ਦੀ ਚੁਟਕੀ ਭਰ ਕੇ ਉਲਟਾਈ ਹੈ। ਹੁਣ ਮੈਂ ਥੋੜ੍ਹਾ ਅੱਕ ਗਿਆ ਹਾਂ। ਬਸ ਤਾਂਹੀਓਂ ਚੁਟਕੀਆਂ ਭਰਨ ਲੱਗਾ ਹੋਇਆ ਹਾਂ। ਮਾਟੋ ਚਾਰ ਅਧਿਆਪਕ ਦਿਵਸ ਵਾਲ਼ੇ ਦਿਨ ਦਾ ਲਿਖਿਆ ਹੋਇਆ। ਇਹ ਬਕਾਇਦਾ ਡਾਇਰੀ 'ਤੇ ਡੇਟ ਪਾ ਕੇ ਨੋਟ ਲਿਖਿਆ ਹੋਇਆ। ਮੈਂ ਅਧਿਆਪਕ ਦਿਵਸ ਵਾਲ਼ੇ ਦਿਨ 'ਤੇ ਪੁੱਜ ਜਾਂਦਾ ਹਾਂ।

ਉਸ ਦਿਨ ਵੀ ਉਹ ਇਸ ਮਾਟੋ 'ਤੇ ਬੋਲਣਾ ਚਾਹੁੰਦਾ ਸੀ ਪਰ ਇਹ ਉਸ ਦੇ ਬੋਲਣ ਦੀ ਆਖ਼ਰੀ ਕੋਸ਼ਿਸ਼ ਸੀ। ਉਸ ਨੂੰ ਉਸ ਦਿਨ ਵੀ ਮੌਕਾ ਨਾ ਮਿਲਿਆ। ਮਾਸਟਰ ਹਰਜੋਗ ਸਿੰਘ ਉਹੋ ਪੁਰਾਣਾ ਭਾਸ਼ਣ ਦੁਹਰਾਅ ਰਿਹਾ ਸੀ। ਨਾ ਕੋਈ ਬੱਚਾ ਸੁਣ ਰਿਹਾ ਸੀ ਤੇ ਨਾ ਕੋਈ ਅਧਿਆਪਕ। ਉਸ ਨੂੰ ਆਪਣਾ ਸਕੂਲ ਯਾਦ ਆਇਆ। ਜਦੋਂ ਆਨੰਦਜੀਤ ਸਿੰਘ ਉੱਥੇ ਭਾਸ਼ਣ ਕਰਦਾ ਹੁੰਦਾ ਸੀ, ਸਭ ਮੰਤਰ-

ਮੁਗਧ ਹੋ ਕੇ ਸੁਣਦੇ ਸਨ। ਆਨੰਦਜੀਤ ਸਿੰਘ ਆਪਣੇ ਪੁਰਾਣੇ ਸਕੂਲ ਨੂੰ ਯਾਦ ਕਰ ਕੇ ਹਉਕੇ ਲੈਣ ਲੱਗਾ।

ਆਨੰਦਜੀਤ ਸਿੰਘ ਜਮਾਤਾਂ ਵਿਚ ਵੜਿਆ ਰਹਿੰਦਾ। ਉਹਦਾ ਸਿਧਾਂਤ ਸੀ–

''ਵਿਦਿਆਰਥੀ, ਕਲਾਸ ਰੂਮ, ਬਲੈਕ ਬੋਰਡ ਤੇ ਚਾਕ ਅਧਿਆਪਕ ਦੇ ਸਾਥੀ ਹੋਣੇ ਚਾਹੀਦੇ ਹਨ''।

ਇਹ ਮਾਟੋ-ਪੰਜ ਉਸ ਦੇ ਅੰਦਰੋਂ ਨਿਕਲਿਆ ਸੀ। ਉਸ ਨੇ ਦਫ਼ਤਰ ਦੇ ਸਾਹਮਣੇ ਵਾਲ਼ੀ ਕੰਧ ਉੱਤੇ ਲਿਖਵਾਉਣ ਲਈ ਹਰਜੋਗ ਸਿੰਘ ਨੂੰ ਇਹ ਲਿਖ ਕੇ ਵੀ ਦਿੱਤਾ ਸੀ। ਉਹ ਵਿਦਿਆਰਥੀਆਂ ਦੇ ਅੰਗ-ਸੰਗ ਰਹਿੰਦਾ, ਉਨ੍ਹਾਂ ਵਿਚ ਘਿਰਿਆ ਰਹਿੰਦਾ।

ਉਹ ਡਿਸਟਰਬ ਵੀ ਜਲਦੀ ਹੋ ਜਾਂਦਾ ਹੈ। ਜਿਸ ਦਿਨ ਦੀ ਉਸ ਬਦਲੀ ਕਰਵਾਈ ਹੈ, ਮਾੜੀ-ਮਾੜੀ ਗੱਲ ਵੀ ਦਿਲ 'ਤੇ ਲਾ ਲੈਂਦਾ ਹੈ। ਜੇ ਕੋਈ ਅਧਿਆਪਕ ਪੀਰੀਅਡ ਨਾ ਲਾਵੇ ਤਾਂ ਉਹ ਚਿੜ ਜਾਂਦਾ ਹੈ। ਮਾਸਟਰ ਹਰਜੋਗ ਸਿੰਘ ਤੋਂ ਤਾਂ ਪੀਰੀਅਡ ਲੱਗਦਾ ਹੀ ਨਹੀਂ। ਉਹ ਦਫ਼ਤਰ ਵਿਚ ਬੈਠਾ ਰਹਿੰਦਾ ਹੈ। ਦਫ਼ਤਰ ਦੇ ਸਾਰੇ ਕੰਮ ਉਹ ਹੀ ਕਰਵਾਉਂਦਾ ਹੈ। ਫਿਰ ਕਲਾਸ ਕਿਵੇਂ ਲਾਵੇ? ਉਸ ਜਮਾਤ ਵਿਚ ਰੌਲ਼ਾ ਵੀ ਪਏਗਾ। ਰੌਲਾ ਆਨੰਦਜੀਤ ਸਿੰਘ ਦੀ ਬਰਦਾਸ਼ਤ ਤੋਂ ਬਾਹਰ ਹੋ ਜਾਂਦਾ ਹੈ। ਉਹ ਉਸ ਦਾ ਦੋਸਤ ਹੈ। ਉਸ ਨੂੰ ਪਿਆਰ ਕਰਨ ਵਾਲ਼ਾ ਹੈ। ਮੱਦਦਗਾਰ ਵੀ ਹੈ। ਉਹ ਉਸ ਨੂੰ ਕੁਝ ਕਹਿ ਵੀ ਨਹੀਂ ਸਕਦਾ। ਬਸ ਕਲਪਦਾ ਰਹਿੰਦਾ ਹੈ।

## ਮਾਟੋ ਛੇ

**''ਸੇਵਾ ਕਰੋ ਪਰ ਫ਼ਲ ਦੀ ਇੱਛਾ ਨਾ ਰੱਖੋ''।**

ਪੱਖੇ ਦੀ ਕਰਾਮਾਤ ਦੇਖੋ। ਲੱਗਦਾ ਬਿਜਲੀ ਦੀ ਵੋਲਟੇਜ ਵਧ ਗਈ ਹੈ। ਪੱਖਾ ਤੇਜ਼ ਹੋਇਆ ਹੈ। ਡਾਇਰੀ ਦੇ ਵਰਕੇ ਆਪਣੇ ਆਪ ਪਲਟਣ ਲੱਗ ਪਏ ਹਨ। ਮੈਂ ਇਕ ਵਰਕੇ ਉੱਤੇ ਪੈੱਨ ਰੱਖ ਦਿੱਤਾ ਹੈ। ਮਾਟੋ-ਛੇ ਉੱਭਰਿਆ ਹੈ। ਇਸ ਤੋਂ ਪਹਿਲਾਂ ਮੈਂ ਕਮਰੇ ਵਿਚ ਤੁਰ-ਫਿਰ ਰਿਹਾ ਸੀ। ਬੱਚਿਆਂ ਵਾਲ਼ੇ ਕਮਰੇ ਵਿਚ ਜਾ ਵੜਿਆ ਸੀ। ਟੀ. ਵੀ. ਔਨ ਕਰ ਕੇ ਬਹਿ ਗਿਆ। ਸਪੋਰਟਸ ਚੈਨਲ ਲਾਇਆ ਸੀ। ਹਕੀਮਪੁਰ ਦੀਆਂ ਖੇਡਾਂ ਦਾ ਕੁਸ਼ਤੀ ਮੁਕਾਬਲਾ ਹੋ ਰਿਹਾ ਸੀ। ਮੈਨੂੰ ਆਨੰਦਜੀਤ ਸਿੰਘ ਨੇ ਘੇਰਾ ਪਾ ਲਿਆ। ਮੈਂ ਆਪਣੇ ਕਮਰੇ ਵਿਚ ਆ ਗਿਆ। ਉਸੇ ਵੇਲ਼ੇ ਮਾਟੋ ਛੇ ਵਾਲ਼ੀ ਘਟਨਾ ਵਾਪਰ ਗਈ।

ਆਨੰਦਜੀਤ ਸਿੰਘ ਵੀ ਮੈਚਾਂ ਦਾ ਬਹੁਤ ਸ਼ੌਕੀਨ ਹੈ। ਤਾਹੀਓਂ ਤਾਂ ਮਜਾਰਾ ਚੱਕ ਦੇ ਸਕੂਲ ਦੇ ਮੈਦਾਨ ਵਿਚ ਖੇਡ ਮੈਦਾਨ ਬਣੇ ਹੋਏ ਹਨ। ਉਹਨੂੰ ਐਂਕਰਿੰਗ ਕਰਨ ਦਾ ਵੀ ਸ਼ੌਕ ਹੈ। ਉਹ ਸਕੂਲ ਟਾਇਮ ਤੋਂ ਬਾਅਦ ਜਾਂ ਛੁੱਟੀ ਵਾਲ਼ੇ ਦਿਨ ਇਹ ਡਿਊਟੀ ਨਿਭਾਉਂਦਾ ਹੈ। ਇਲਾਕੇ ਵਿਚ ਕਿਤੇ ਕੋਈ ਕਬੱਡੀ ਦਾ ਮੈਚ ਹੋਵੇ, ਕੋਈ ਖੇਡ ਮੇਲਾ ਹੋਵੇ, ਕਿਤੇ ਸਭਿਆਚਾਰਕ ਪ੍ਰੋਗਰਾਮ ਹੋਵੇ ਤੇ ਚਾਹੇ ਹੋਵੇ ਧਾਰਮਿਕ ਸਮਾਗਮ... ਮਾਇਕ ਉਸ ਦੇ ਹੱਥ ਹੋਏਗਾ। ਇਨਾਮ-ਸਨਮਾਨ ਲੈਣਾ ਤਾਂ ਉਸ ਦੇ ਮੁੱਖ ਸ਼ੌਕਾਂ ਵਿਚ

ਸ਼ਾਮਲ ਹਨ। ਮੈਨੂੰ ਉਹਦੀ ਪਿੰਡ ਬਰਨਾਲੇ ਵਾਲ਼ੀ ਘਟਨਾ ਕਦੇ ਨਹੀਂ ਭੁੱਲੀ।

ਗੁੱਗਾ ਨੌਮੀ ਦੀਆਂ ਕਾਰਾਂ ਚੱਲ ਰਹੀਆਂ ਸਨ। ਉਹ ਬਰਨਾਲੇ ਦੀ ਮਸ਼ਹੂਰ ਛਿੰਝ ਦੇਖਣ ਚਲਾ ਗਿਆ। ਉੱਥੇ ਅਨਾਊਂਸਰ ਨੇ ਇਕ ਦੋ ਵਾਰ ਉਸ ਦਾ ਨਾਂ ਤਾਂ ਬੋਲ ਦਿੱਤਾ ਪਰ ਸਟੇਜ 'ਤੇ ਨਾ ਬੁਲਾਇਆ। ਮੋਮੈਂਟੋਆਂ ਦੀ ਵੰਡ ਵੰਡਾਈ ਵੇਲ਼ੇ ਉਸ ਦਾ ਨਾਂ ਤਕ ਵੀ ਨਾ ਲਿਆ ਗਿਆ। ਅਗਲੇ ਦਿਨ ਬੁਖ਼ਾਰ ਹੋਣ ਕਰ ਕੇ ਉਹ ਸਕੂਲ ਨਾ ਗਿਆ। ਅਧਿਆਪਕਾਂ ਵਿਚ ਚਰਚਾ ਰਹੀ ਕਿ ਮੋਮੈਂਟੋ ਨਾ ਮਿਲਣ ਕਰ ਕੇ ਬੁਖ਼ਾਰ ਚੜ੍ਹਿਆ।

## ਮਾਟੋ-ਸੱਤ

**''ਗੱਲੀਂ ਅਸੀਂ ਚੰਗੀਆਂ, ਆਚਾਰੀਆਂ ਬੁਰੀਆਂ''।**

ਕਹਾਣੀ ਦੇ ਦੂਜੇ ਪਾਤਰ ਹਰਜੋਗ ਸਿੰਘ ਨੂੰ ਸਮਝਣਾ ਟੀਸੀ ਦਾ ਬੇਰ ਤੋੜਨ ਬਰਾਬਰ ਹੈ। ਦਰਅਸਲ ਇਹ ਵੀ ਪੂਰੀ ਤਰ੍ਹਾਂ ਕਾਬੂ ਨਹੀਂ ਆ ਰਿਹਾ। ਉਹਨੂੰ ਫੜਨਾ ਤੇ ਸਿਰਜਣਾ ਕਰਨੀ ਵੱਸੋਂ ਬਾਹਰਾ ਕੰਮ ਲੱਗਦਾ। ਇਹਦੇ ਸੁਭਾਅ ਦੀ ਇਕ ਕੰਨੀ ਫੜਦਾ ਹਾਂ, ਦੂਜੀ ਛੁੱਟ ਜਾਂਦੀ ਹੈ। ਇਹਦੇ ਬਾਰੇ ਲਿਖਣ ਲਈ ਮਾਟੋ-ਸੱਤ ਵਿਚ ਬਾਬੇ ਦੀ ਬਾਣੀ ਨੂੰ ਵਰਤ ਰਿਹਾ ਹਾਂ।

ਨੌਵੀਂ ਜਮਾਤ ਦਾ ਦੂਸਰਾ ਪੀਰੀਅਡ ਸੋਸ਼ਲ ਸਟੱਡੀ ਦਾ ਸੀ। ਡਰਾਇੰਗ ਵਾਲ਼ੇ ਨੇ ਕੋਈ ਕੁੜੀ ਮੁੰਡੇ ਨਾਲ ਮੋਬਾਇਲ ਦੀ ਸਿਮ ਵਟਾਉਂਦੀ ਦੇਖ ਲਈ। ਪੀਰੀਅਡ ਹਰਜੋਗ ਸਿੰਘ ਦਾ ਸੀ। ਆਪ ਤਾਂ ਉਹ ਦਫ਼ਤਰ ਵਿਚ ਮੈਡਮ ਨਾਲ ਗੱਲੀਂ ਜੁਟਿਆ ਹੋਇਆ ਸੀ। ਡਰਾਇੰਗ ਮਾਸਟਰ ਉਦੋਂ ਦਾ ਹੀ ਤੀਰ ਛੱਡੀ ਜਾ ਰਿਹਾ ਹੈ।

"ਇਸ ਬੰਦੇ ਨੂੰ ਇਕ ਭੁਸ ਆ ਭਾਸ਼ਣ ਕਰਨ ਦਾ, ਪੱਚੀ ਤੀਹ ਮਿੰਟ ਮੋਰਨਿੰਗ ਅਸੈਂਬਲੀ ਵਿਚ ਲਾ ਦਿੰਦਾ ਆ। ਅੱਧੀ ਛੁੱਟੀ ਵੀ ਇਸ ਕੰਮ ਲਈ ਰਾਖਵੀਂ। ਬਾਕੀ ਸਾਰਾ ਦਿਨ ਦਫ਼ਤਰ ਵਿਚ ਮੈਡਮ ਕੋਲ਼ ਬੈਠਾ ਰਹਿੰਦਾ ਹੈ। ਬਸ ਇਸ ਕੰਮ ਦੀ ਤਨਖ਼ਾਹ ਲੈਂਦਾ"। ਡਰਾਇੰਗ ਮਾਸਟਰ ਛੁੱਟੀ ਹੋਣ ਤਕ ਉਹਦੇ ਪੜਛੇ ਲਾਹੁੰਦਾ ਰਿਹਾ।

ਡਰਾਇੰਗ ਮਾਸਟਰ ਕਮਲ਼ਾ ਹੈ। ਜਿਸ ਢੰਗ ਨਾਲ ਹਰਜੋਗ ਸਿੰਘ ਸਕੂਲ ਚਲਾਈ ਜਾਂਦਾ ਹੈ, ਉਹ ਧੰਨ ਦਾ ਹੈ। ਮੈਡਮ ਐਵੇਂ ਤਾਂ ਨਹੀਂ ਉਹਨੂੰ ਸਾਰੀਆਂ ਪਾਵਰਾਂ ਦੇਈ ਬੈਠੀ। ਜਿਸ ਤਰ੍ਹਾਂ ਦਾ ਸਰਕਾਰੀ ਸਕੂਲਾਂ ਵਿਚ ਸਿਸਟਮ ਚੱਲ ਰਿਹਾ, ਮਾੜਾ ਆਦਮੀ ਤਾਂ ਊਈਂ ਗਸ਼ ਖਾ ਕੇ ਡਿੱਗ ਪਏ। ਡਰਾਇੰਗ ਵਾਲ਼ੇ ਨੂੰ ਪਤਾ ਨਹੀਂ। ਸਰਕਾਰੀ ਸਕੀਮਾਂ ਖ਼ਾਲੀ ਲਿਫ਼ਾਫ਼ੇ ਵਾਂਗ ਹੁੰਦੀਆਂ ਹਨ। ਹਰਜੋਗ ਸਿੰਘ ਇਸ ਕਰ ਕੇ ਸਕੂਲ ਚਲਾਈ ਜਾਂਦਾ, ਕਿਉਂਕਿ ਉਹ ਪਿੰਡ ਦੀ ਸਰਪੰਚੀ ਵੀ ਕਰਦਾ।

ਪਿਛਲੇ ਪੱਚੀ ਸਾਲ ਤੋਂ ਉਸ ਦੇ ਆਪਣੇ ਪਿੰਡ ਦੀ ਸਰਪੰਚੀ ਤੇ ਇਲਾਕੇ ਦੀ ਲੀਡਰੀ ਹਰਜੋਗ ਸਿੰਘ ਦੇ ਪਰਿਵਾਰ ਕੋਲ਼ ਹੀ ਹੈ। ਨੌਕਰੀ ਤੋਂ ਪਹਿਲਾਂ ਪਿੰਡ ਦਾ ਸਰਪੰਚ ਇਹ ਹੁੰਦਾ ਸੀ। ਮੁੜ ਸਰਪੰਚੀ ਇਨ੍ਹਾਂ ਘਰੋਂ ਨਹੀਂ ਜਾਣ ਦਿੱਤੀ। ਸਰਪੰਚ ਭਾਵੇਂ ਭਰਾ ਨੂੰ ਬਣਾਵੇ, ਚਾਹੇ ਘਰਵਾਲ਼ੀ ਨੂੰ। ਇਕ ਵਾਰੀ ਪਿੰਡ ਦੀ ਸਰਪੰਚੀ ਦਲਿਤਾਂ ਲਈ ਰਾਖਵੀਂ ਹੋ ਗਈ। ਉਸ ਨੇ ਆਪਣਾ ਕਾਮਾ ਜਿਤਾ ਲਿਆ ਸੀ। ਜੇ ਉਹ ਪਿੰਡ

ਦੀ ਸਰਪੰਚੀ ਕਰੀ ਜਾ ਰਿਹਾ ਹੈ ਤਾਂ ਸਕੂਲ ਵੀ ਉਹੀ ਚਲਾਏਗਾ।

## ਮਾਟੋ-ਅੱਠ

**''ਅੱਜ ਵਿੱਦਿਆ ਮੰਡੀ ਦੀ ਵਸਤੂ ਬਣ ਗਈ ਹੈ। ਜਿਸ ਕੋਲ਼ ਸਰਮਾਇਆ ਹੈ, ਉਹ ਉਸ ਨੂੰ ਖ਼ਰੀਦ ਰਿਹਾ ਹੈ''।**

ਵਿੱਦਿਆ ਦੇ ਵਿਕਾਸ ਦਾ ਕੱਚ ਸੱਚ ਵਿਸ਼ੇ 'ਤੇ ਅਖ਼ਬਾਰ ਵਿਚ ਛਪਿਆ ਹੋਇਆ ਇਕ ਲੇਖ ਪੜ੍ਹਿਆ ਸੀ। ਇਸ ਲੇਖ ਵਿੱਚੋਂ ਆਨੰਦਜੀਤ ਸਿੰਘ ਨੇ ਇਹ ਦੋ ਸਤਰਾਂ ਡਾਇਰੀ ਵਿਚ ਨੋਟ ਕਰ ਲਈਆਂ ਸਨ। ਇਹ ਉਸ ਨੇ ਮਾਟੋ ਬਣਾ ਕੇ ਹੀ ਸਾਂਭ ਲਈਆਂ ਸਨ। ਮੈਂ ਭੁੱਲ ਨਾ ਜਾਵਾਂ। ਜਿਸ ਦਿਨ ਇਹ ਲੇਖ ਛਪਿਆ ਇਕ ਨਵੇਂ ਅਧਿਆਪਕ ਨੇ ਇਹ ਲੇਖ ਪੜ੍ਹ ਕੇ ਹਰਜੋਗ ਸਿੰਘ ਤੋਂ ਪੁੱਛਿਆ–

"ਸਰ, ਕੀ ਵਿੱਦਿਆ ਸੱਚਮੁੱਚ ਪੈਸਾ ਕਮਾਉਣ ਦਾ ਧੰਦਾ ਬਣ ਗਈ ਆ"?

"ਇਹ ਤਾਂ ਸਭ ਕੁਸ਼ ਉਸ ਪ੍ਰਮਾਤਮਾ ਦੇ ਹੱਥ ਵੱਸ ਏ। ਆਹ ਜਿਹੜੇ ਬੱਚੇ ਸਾਡੇ ਕੋਲ਼ ਪੜ੍ਹਦੇ ਹਨ। ਇਹ ਉਸ ਸੱਚੇ ਪ੍ਰਮਾਤਮਾ ਦੇ ਜੀਅ ਹਨ। ਇਨ੍ਹਾਂ ਨੂੰ ਪੜ੍ਹਾਉਣ ਦੀ ਸੇਵਾ ਸਭ ਦੇ ਪਾਲ਼ਣਹਾਰ ਨੇ ਸਾਨੂੰ ਸੌਂਪੀ ਹੈ। ਮੇਰੇ ਦੋਨੋਂ ਕਾਕੇ ਪਹਿਲਾਂ ਕੌਨਵੈਂਟ ਸਕੂਲ ਵਿਚ ਪੜ੍ਹੇ। ਫੇਰ ਸਟੱਡੀ ਬੇਸ 'ਤੇ ਕੈਨੇਡਾ ਪੜ੍ਹ ਕੇ ਉੱਥੇ ਹੀ ਸੈਟਲ ਹੋ ਗਏ। ਇਹ ਭਾਈ ਉਨ੍ਹਾਂ ਦੇ ਭਾਗ ਐ। ਦਾਣੇ-ਪਾਣੀ ਦੀ ਖੇਡ ਐ। ਕਿਸੇ ਨੇ ਕਿੱਥੇ ਜੰਮਣਾ ਹੈ, ਕਿੱਥੇ ਪਲ਼ਣਾ ਹੈ... ਕਿੱਥੇ ਪੜ੍ਹਨਾ-ਲਿਖਣਾ ਹੈ, ਇਹ ਸਭ ਕਰਤਾਰ ਦੇ ਹੱਥ ਹੈ। ਬੰਦਾ ਬੇਵੱਸ ਹੈ"।

## ਮਾਟੋ-ਨੌਂ

**''ਸਫ਼ਲਤਾ ਦਾ ਮੋਤੀ ਮਿਹਨਤ ਦੀ ਸਿੱਪੀ ਵਿਚ ਬੰਦ ਹੈ''।**

ਮੈਂ ਇਕ ਹੱਥ ਵਿਚ ਦੋ ਕੜੇ ਪਾਏ ਹੋਏ ਹਨ। ਜਦੋਂ ਮੈਂ ਲਿਖਣਾ ਸ਼ੁਰੂ ਕਰਦਾ ਹਾਂ ਜਾਂ ਬਾਂਹ ਉੱਪਰ ਥੱਲੇ ਕਰਦਾ ਹਾਂ, ਇਹ ਆਪਸ ਵਿਚ ਟਕਰਾ ਕੇ ਖੜਕ ਪੈਂਦੇ ਹਨ। ਜਿਸ ਨਾਲ ਖਲਲ ਪੈਂਦਾ ਹੈ। ਮਾਟੋ-ਨੌਂ ਪੜ੍ਹ ਰਿਹਾ ਹਾਂ। ਕਹਾਣੀ ਪਤਾ ਨਹੀਂ ਕਿੱਧਰ ਨੂੰ ਤੁਰ ਪਈ ਹੈ। ਮੈਂ ਇਕ ਕੜਾ ਲਾਹ ਦਿੱਤਾ ਹੈ। ਮੈਂ ਕਹਾਣੀ ਤਾਂ ਸ਼ੁਰੂ ਕੀਤੀ ਸੀ ਆਨੰਦਜੀਤ ਸਿੰਘ ਬਾਰੇ, ਪਰ ਹਰਜੋਗ ਸਿੰਘ ਆ ਕੇ ਭਾਰੂ ਪੈ ਗਿਆ। ਖ਼ੈਰ...। ਇਹ ਕਿਹੜਾ ਕੜੇ ਹਨ? ਦੋਨਾਂ ਨੂੰ ਅੱਡ ਕਰਨਾ ਵੀ ਔਖਾ। ਨਾਲੇ ਹਰਜੋਗ ਸਿੰਘ ਆਨੰਦਜੀਤ ਸਿੰਘ ਦਾ ਪ੍ਰਸ਼ੰਸਕ ਵੀ ਤਾਂ ਹੈ। ਉਹ ਤਾਂ ਆਪਣੇ ਭਾਸ਼ਣ ਵਿਚ ਕਦੇ-ਕਦੇ ਇਹ ਵੀ ਕਹਿ ਦਿੰਦਾ ਹੈ-"ਰਾਜਿਓ ਤੇ ਰਾਣੀਓ, ਸ੍ਰ. ਆਨੰਦਜੀਤ ਸਿੰਘ ਵਰਗਾ ਮਿਹਨਤੀ ਅਧਿਆਪਕ ਤੁਹਾਨੂੰ ਕਿਤੇ ਨਹੀਂ ਮਿਲਣਾ"।

ਫੇਰ ਉਹ ਉਸ ਦੀਆਂ ਪ੍ਰਾਪਤੀਆਂ ਗਿਣਾਉਣ ਲੱਗ ਪਏਗਾ। ਪੜ੍ਹਾਈ ਵਿਚ, ਖੇਡਾਂ ਵਿਚ, ਸਭਿਆਚਾਰਕ ਪ੍ਰੋਗਰਾਮਾਂ ਵਿਚ ਮਾਰੀਆਂ ਮੱਲਾਂ ਦੀਆਂ। ਇਕ ਦਿਨ ਦਫ਼ਤਰ ਵਿਚ ਪੰਚਾਇਤ ਆਈ ਬੈਠੀ ਸੀ। ਉਹ ਦਫ਼ਤਰ ਵਿਚ ਆਏ ਆਨੰਦਜੀਤ ਸਿੰਘ ਨੂੰ ਦੇਖ ਕੇ ਮੌਰਨਿੰਗ ਅਸੈਂਬਲੀ ਵਾਲ਼ੀਆਂ ਸਿਫ਼ਤਾਂ ਸੁਣਾਉਣ ਲੱਗ ਪਿਆ,

"... ਇਹ ਸਟੇਟ ਐਵਾਰਡ ਲਈ ਕਿਉਂ ਨ੍ਹੀਂ ਅਪਲਾਈ ਕਰਦੇ"? ਪੜ੍ਹੇ-ਲਿਖੇ ਸਰਪੰਚ ਨੇ ਸਟੇਟ ਐਵਾਰਡ ਲਈ ਮੰਗੇ ਕੇਸਾਂ ਵਾਲ਼ੀ ਖ਼ਬਰ ਦੀ ਕਟਿੰਗ ਉਨ੍ਹਾਂ ਦੇ ਮੂਹਰੇ ਕੀਤੀ ਸੀ।

ਉਸੇ ਵੇਲ਼ੇ ਹਰਜੋਗ ਸਿੰਘ ਆਨੰਦਜੀਤ ਸਿੰਘ ਨੂੰ ਮੋਟੀਵੇਟ ਕਰਨ ਲੱਗ ਪਿਆ ਸੀ। ਉਹ ਨਾਂਹ ਵਿਚ ਸਿਰ ਮਾਰੀ ਜਾ ਰਿਹਾ ਸੀ ਪਰ ਹਰਜੋਗ ਸਿੰਘ ਕਿੱਥੋਂ ਮੰਨਣ ਵਾਲ਼ਾ ਸੀ। ਕਿਸੇ ਨੂੰ ਮਨਾ ਲੈਣ ਦੀ ਕਲਾ ਤਾਂ ਉਸ ਵਿਚ ਬਹੁਤ ਸੀ। ਨਾਲ ਦੇ ਪਿੰਡ ਦੇ ਪ੍ਰਾਇਮਰੀ ਸਕੂਲ ਦੇ ਅਧਿਆਪਕ ਅਸ਼ੋਕ ਕੁਮਾਰ ਵਸ਼ਿਸ਼ਟ ਨੇ ਪਿਛਲੇ ਸਾਲ ਸਟੇਟ ਐਵਾਰਡ ਲਿਆ ਸੀ। ਹਰਜੋਗ ਸਿੰਘ ਅਗਲੇ ਦਿਨ ਆਨੰਦਜੀਤ ਸਿੰਘ ਨੂੰ ਉਸ ਕੋਲ਼ ਲੈ ਗਿਆ ਸੀ। ਸਟੇਟ ਐਵਾਰਡੀ ਨੇ ਆਪਣੇ ਕੇਸ ਦੀ ਨਕਲ ਉਨ੍ਹਾਂ ਨੂੰ ਸੌਂਪ ਦਿੱਤੀ ਸੀ। ਉਹ ਫਾਈਲ ਐਨੀ ਮੋਟੀ ਸੀ ਕਿ ਦੇਖ ਕੇ ਤ੍ਰਾਹ ਨਿਕਲਦਾ ਸੀ ਪਰ ਹਰਜੋਗ ਸਿੰਘ ਨੇ ਉਸ ਨੂੰ ਹੌਸਲੇ ਵਿਚ ਕਰ ਦਿੱਤਾ ਸੀ।

ਉਸ ਨੇ ਸਰਟੀਫ਼ਿਕੇਟ, ਸਨਮਾਨ ਪੱਤਰ, ਨਤੀਜੇ, ਖੇਡਾਂ ਦੀਆਂ ਪ੍ਰਾਪਤੀਆਂ, ਸਕੂਲਾਂ ਦੀਆਂ ਗਤੀਵਿਧੀਆਂ ਤੇ ਪਿਛਲੇ ਦਸ ਸਾਲ ਦਾ ਰਿਕਾਰਡ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਉਸ ਸਨਮਾਨ ਪੱਤਰਾਂ, ਅਖ਼ਬਾਰਾਂ ਦੀ ਕਟਿੰਗ, ਫ਼ੋਟੋਆਂ ਅਤੇ ਸਰਟੀਫ਼ਿਕੇਟਾਂ ਦੀ ਕਦੇ ਜ਼ਰੂਰਤ ਨਹੀਂ ਸੀ ਸਮਝੀ ਪਰ ਹੁਣ ਇਨ੍ਹਾਂ ਦੀ ਅਹਿਮੀਅਤ ਦੀ ਕੀਮਤ ਮਹਿਸੂਸ ਹੋਣ ਲੱਗੀ। ਹਰਜੋਗ ਸਿੰਘ ਉਸ ਨਾਲ ਕੰਪਿਊਟਰ 'ਤੇ ਸਰਟੀਫ਼ਿਕੇਟ ਤਿਆਰ ਕਰਵਾਉਂਦਾ। ਫੇਰ ਸਬੰਧਿਤ ਅਧਿਕਾਰੀ ਤੋਂ ਦਸਤਖ਼ਤ ਕਰਵਾਉਂਦਾ। ਉਨ੍ਹਾਂ ਦੋਨਾਂ ਨੇ ਕਲੱਬਾਂ, ਸਕੂਲਾਂ, ਪੰਚਾਇਤਾਂ, ਅਕਾਡਮੀਆਂ, ਨਾਟਕ ਟੀਮਾਂ ਤੋਂ ਸਨਮਾਨ ਪੱਤਰ ਹਾਸਲ ਕੀਤੇ। ਅਖ਼ਬਾਰਾਂ ਦੀਆਂ ਕਟਿੰਗਾਂ ਤੇ ਮੈਗਜ਼ੀਨਾਂ ਦੀਆਂ ਲਿਖਤਾਂ ਇਕੱਠੀਆਂ ਕੀਤੀਆਂ। ਫ਼ੋਟੋਗ੍ਰਾਫ਼ਰਾਂ ਤੋਂ ਫ਼ੋਟੋ ਲਈਆਂ। ਇਕ ਮੋਟੀ ਫਾਈਲ ਤਿਆਰ ਹੋ ਗਈ। ਉਸ ਦੀਆਂ ਪੰਜ ਡੁਪਲੀਕੇਟ ਕਾਪੀਆਂ ਤਿਆਰ ਕੀਤੀਆਂ। ਉਹ ਮਹੀਨਾ ਭਰ ਫਾਈਲਾਂ ਦੁਆਲ਼ੇ ਲੱਗੇ ਰਹੇ। ਨਾ ਸੌਂ ਕੇ ਵੇਖਿਆ ਤੇ ਨਾ ਅਰਾਮ ਕਰ ਕੇ।

ਫਾਈਲਾਂ 'ਤੇ ਡੀ. ਡੀ. ਓ. ਤੇ ਜ਼ਿਲ੍ਹਾ ਸਿੱਖਿਆ ਅਫ਼ਸਰ ਦੇ ਦਸਤਖ਼ਤ ਕਰਵਾਏ। ਇਸ ਆਸ ਨਾਲ ਕਿ ਐਵਾਰਡ ਉਸ ਨੂੰ ਹੀ ਮਿਲੇਗਾ, ਉਹ ਤੇ ਹਰਜੋਗ ਸਿੰਘ ਡੀ. ਪੀ. ਆਈ. ਦਫ਼ਤਰ ਫਾਈਲ ਜਮ੍ਹਾਂ ਕਰਵਾ ਆਏ। ਫੇਰ ਵਾਰੀ ਸੀ ਸਕੂਲ ਦੀ ਇਮਾਰਤ ਨੂੰ ਦੁਲਹਨ ਵਾਂਗ ਸਜਾਉਣ ਦੀ। ਵੈਸੇ ਤਾਂ ਸਕੂਲ ਦੀ ਬਿਲਡਿੰਗ ਕੁਝ ਸਾਲ ਪਹਿਲਾਂ ਹੀ ਨਵੀਂ ਬਣੀ ਸੀ ਪਰ ਪੂਰੇ ਸਟਾਫ਼ ਨੇ ਖ਼ਾਸਕਰ ਹਰਜੋਗ ਸਿੰਘ ਨੇ ਇਮਾਰਤ ਅਤੇ ਆਲ਼ੇ-ਦੁਆਲ਼ੇ ਨੂੰ ਸੁੰਦਰ ਬਣਾਉਣ ਵਿਚ ਵੱਡਾ ਯੋਗਦਾਨ ਪਾਇਆ। ਸਾਰੀ ਇਮਾਰਤ ਨੂੰ ਆਨੰਦਜੀਤ ਸਿੰਘ ਨੇ ਪੱਲਿਓਂ ਪੈਸੇ ਖ਼ਰਚ ਪੇਂਟ ਕਰਵਾਇਆ। ਹਰਜੋਗ ਸਿੰਘ ਸਪੈਸ਼ਲ ਮਾਟੋ ਲੱਭ-ਲੱਭ ਕੇ ਲਿਖਵਾਉਣ ਲੱਗਾ। ਘਾਹ, ਫੁੱਲ ਬੂਟਿਆਂ ਤੇ ਕਿਆਰੀਆਂ ਨੇ ਇਮਾਰਤ ਦਾ ਰੂਪ ਹੀ ਬਦਲ ਦਿੱਤਾ। ਸਟਾਫ਼ ਨੇ ਸਕੂਲ ਨੂੰ ਸੰਵਾਰਨ ਦੀ ਕੋਈ ਕਸਰ ਨਾ ਰਹਿਣ ਦਿੱਤੀ। ਸਕੂਲ ਵਿਚ ਸਾਰਾ ਫਰਨੀਚਰ ਨਵਾਂ ਖ਼ਰੀਦਿਆ ਗਿਆ। ਹਰਜੋਗ ਸਿੰਘ ਵਿਚ ਵੀ ਕੁਝ ਤਬਦੀਲੀਆਂ ਆ ਗਈਆਂ। ਉਹ ਆਨੰਦਜੀਤ ਸਿੰਘ ਵਾਂਗ ਪੀਰੀਅਡ ਲਾਉਣ ਲੱਗ ਪਿਆ। ਬਲੈਕ

ਬੋਰਡ 'ਤੇ ਲਿਖਵਾਉਂਦਾ। ਪੱਕੀਆਂ ਕਾਪੀਆਂ ਚੈੱਕ ਕਰਦਾ। ਵਿਦਿਆਰਥੀਆਂ ਦੇ ਟੈਸਟ ਲੈਂਦਾ।

ਬਸ ਹੁਣ ਇੰਤਜ਼ਾਰ ਸੀ ਇੰਸਪੈਕਸ਼ਨ ਦੀ। ਹਰ ਰੋਜ਼ ਬੜੀ ਬੇਸਬਰੀ ਨਾਲ ਉਡੀਕ ਕੀਤੀ ਜਾਣ ਲੱਗੀ। ਜ਼ਿਲ੍ਹਾ ਸਿੱਖਿਆ ਦਫ਼ਤਰ ਤੋਂ ਫ਼ੋਨ ਆਇਆ– 'ਆਨੰਦਜੀਤ ਸਿੰਘ ਨਾਲ ਸਬੰਧਿਤ ਸਾਰਾ ਰਿਕਾਰਡ ਲੈ ਕੇ ਦਫ਼ਤਰ ਪੁੱਜੋ'। ਪ੍ਰਿੰਸੀਪਲ ਮੈਡਮ, ਹਰਜੋਗ ਸਿੰਘ ਤੇ ਕਲਰਕ ਆਨੰਦਜੀਤ ਸਿੰਘ ਦਾ ਰਿਕਾਰਡ ਲੈ ਕੇ ਗਏ। ਉਨ੍ਹਾਂ ਰਿਕਾਰਡ ਚੈੱਕ ਕਰ ਕੇ ਸਿਫ਼ਾਰਸ਼ ਕਰ ਦਿੱਤੀ। ਉਸੇ ਵੇਲ਼ੇ ਹਰਜੋਗ ਸਿੰਘ ਨੇ ਮੋਬਾਇਲ ਫ਼ੋਨ ਰਾਹੀਂ ਆਨੰਦਜੀਤ ਸਿੰਘ ਨੂੰ ਵਧਾਈ ਦਿੱਤੀ।

ਅੱਜ ਗਰਮੀ ਬਹੁਤ ਹੈ। ਉਸ ਦਿਨ ਵੀ ਹੁੰਮ ਬਹੁਤ ਸੀ। ਡਿਪਟੀ ਡਾਇਰੈਕਟਰ ਦੀ ਨਿਰੀਖਣ ਟੀਮ ਸਕੂਲ ਆ ਗਈ। ਉਂਞ ਜ਼ਿਲ੍ਹਾ ਸਿੱਖਿਆ ਦਫ਼ਤਰ ਨੇ ਸਵੇਰੇ ਹੀ ਸੂਚਨਾ ਦੇ ਦਿੱਤੀ ਸੀ। ਉਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਸਭ ਕੁਝ ਸੈੱਟ ਕਰ ਲਿਆ ਗਿਆ ਸੀ। ਉਨ੍ਹਾਂ ਸਕੂਲ ਦਾ ਪੂਰਾ ਰਿਕਾਰਡ ਚੈੱਕ ਕੀਤਾ। ਬਾਥਰੂਮ, ਕਿਚਨ ਤੇ ਕਲਾਸਰੂਮਾਂ ਦੀ ਮੂਵੀ ਵੀ ਬਣਾਈ। ਵਿਦਿਆਰਥੀਆਂ ਦੀ ਕਾਬਲੀਅਤ ਵੀ ਪਰਖੀ। ਲੱਗਪਗ ਸਾਰੀਆਂ ਜਮਾਤਾਂ ਦੀਆਂ ਕਾਪੀਆਂ ਚੈੱਕ ਕੀਤੀਆਂ। ਆਨੰਦਜੀਤ ਸਿੰਘ, ਹਰਜੋਗ ਸਿੰਘ... ਸਭ ਅਧਿਆਪਕਾਂ ਦੀਆਂ ਜਮਾਤਾਂ ਪੜ੍ਹਾ ਕੇ ਦੇਖੀਆਂ। ਜਦੋਂ ਦਾ ਆਨੰਦਜੀਤ ਸਿੰਘ ਨੇ ਸਟੇਟ ਐਵਾਰਡ ਲਈ ਕੇਸ ਭੇਜਿਆ ਸੀ, ਕੋਈ ਨਾ ਕੋਈ ਇੰਸਪੈਕਸ਼ਨ ਟੀਮ ਆ ਹੀ ਜਾਂਦੀ ਰਹੀ। ਸ਼ੁਰੂ ਵਿਚ ਜ਼ਿਲ੍ਹਾ ਸਿੱਖਿਆ ਅਫ਼ਸਰ ਦੀ ਟੀਮ ਨਿਰੀਖਣ ਕਰ ਕੇ ਗਈ ਸੀ। ਉਸ ਪਿੱਛੋਂ ਸਰਕਲ ਸਿੱਖਿਆ ਅਫ਼ਸਰ ਦੀ ਟੀਮ ਵੀ ਆਈ ਸੀ। ਜਦੋਂ ਵੀ ਇਹ ਟੀਮਾਂ ਆਈਆਂ, ਹਰਜੋਗ ਸਿੰਘ ਨੇ ਉਨ੍ਹਾਂ ਨੂੰ ਖੁਆਣ ਪਿਆਣ ਦੀ ਸੇਵਾ ਇਸ ਕਦਰ ਕੀਤੀ ਕਿ ਉੱਚ ਅਧਿਕਾਰੀ ਵਿਜ਼ਟਰਬੁਕ ਵਿਚ ਉਸ ਦੀ ਪ੍ਰਸੰਸਾ ਕਰ ਕੇ ਗਏ।

ਦੋ ਕੁ ਹਫ਼ਤੇ ਬਾਅਦ ਦੀ ਗੱਲ ਹੋਣੀ ਹੈ। ਸਵੇਰੇ-ਸਵੇਰੇ ਸਟਾਫ਼ ਮੈਂਬਰ ਪ੍ਰਿੰਸੀਪਲ ਦਫ਼ਤਰ ਵਿਚ ਹਾਜ਼ਰੀ ਲਾ-ਲਾ ਬੈਠੀ ਜਾ ਰਹੇ ਸਨ। ਹਰਜੋਗ ਸਿੰਘ ਨੇ ਸਾਰਿਆਂ ਨੂੰ ਪ੍ਰਸ਼ਾਦ ਵੰਡਿਆ।

"ਕੱਲ੍ਹ ਐਤਵਾਰ ਗੁਰਦੁਆਰਾ ਸਾਹਿਬ ਭੋਗ ਪਾਇਆ ਸੀ। ਵੱਡੇ ਸੰਤਾਂ ਦੇ ਪ੍ਰਵਚਨ ਸਨ। ਮੈਂ ਭਾਈ ਜੀ ਨੂੰ ਕਹਿ ਕੇ ਅਰਦਾਸ ਕਰਵਾਈ ਕਿ ਮੇਰੇ ਮਿੱਤਰ ਪਿਆਰੇ ਤੇ ਤੁਹਾਡੇ ਸਭ ਦੇ ਹਰਮਨ ਪਿਆਰੇ ਆਨੰਦਜੀਤ ਸਿੰਘ ਨੂੰ ਐਵਾਰਡ ਮਿਲ ਜਾਏ। ਸਾਡੇ ਸਕੂਲ ਦਾ ਨਾਂ ਉੱਚਾ ਹੋ ਜਾਏ"। ਉਸ ਉੱਪਰ ਵੱਲ ਹੱਥ ਜੋੜੇ ਸਨ।

ਦਸਵੇਂ-ਗਿਆਰ੍ਹਵੇਂ ਦਿਨ ਆਨੰਦਜੀਤ ਸਿੰਘ ਬਹੁਤ ਖ਼ੁਸ਼ ਨਜ਼ਰ ਆ ਰਿਹਾ ਸੀ। ਸਾਰੇ ਸਕੂਲ ਵਿਚ ਮੁਸਕਰਾਹਟਾਂ ਤੇ ਹਾਸੇ ਵੰਡਦੇ ਫਿਰ ਰਿਹਾ ਸੀ। ਉਸ ਅੱਧੀ ਛੁੱਟੀ ਵੇਲ਼ੇ ਸਭ ਦਾ ਮੂੰਹ ਮਿੱਠਾ ਕਰਵਾਇਆ ਤੇ ਸਭ ਨੂੰ ਸੱਦਾ ਦਿੱਤਾ–

"ਕੱਲ੍ਹ ਸ਼ਾਮੀਂ ਸੈਕਟਰੀਏਟ ਤੋਂ ਫ਼ੋਨ ਆਇਆ ਸੀ। ਉੱਥੇ ਮੇਰਾ ਇਕ ਜਾਣੂੰ ਕਲਰਕ ਹੈਗਾ। ਉਸ ਦੱਸਿਆ ਜੱਜਪੁਰ ਸਕੂਲ ਵਿੱਚੋਂ ਸਟੇਟ ਐਵਾਰਡ ਅਧਿਆਪਕ ਦੀ ਸਿਲੈਕਸ਼ਨ ਹੋਈ ਹੈ। ਬਸ ਨਾਮ ਦਾ ਐਲਾਨ ਹੀ ਬਾਕੀ ਹੈ। ਮਤਲਬ ਕਿ ਮੇਰਾ ਨਾਂ...। ਪੱਚੀ ਅਗਸਤ ਨੂੰ ਪੁਰਸਕਾਰਾਂ ਦੀ ਲਿਸਟ ਆਉਣੀ ਹੈ। ਪੰਜ ਸਤੰਬਰ ਨੂੰ

ਅਧਿਆਪਕ ਦਿਵਸ 'ਤੇ ਐਵਾਰਡ ਮਿਲਣਾ ਸਿੱਖਿਆ ਮੰਤਰੀ ਸਾਹਿਬ ਦੇ ਹੱਥੋਂ। ਸਾਰੇ ਸਟਾਫ਼ ਨੇ ਨਾਲ ਜਾਣ ਲਈ ਤਿਆਰ ਰਹਿਣਾ। ਜਿਹਨੇ ਨਵੇਂ ਕੱਪੜੇ ਸਮਾਉਣੇ ਆ, ਉਹ ਸਮਾ ਲਓ। ਪਰ ਅਜੇ ਇਹਨੂੰ ਗੁਪਤ ਰੱਖਿਓ। ਇਹ ਸਾਰੀ ਗੱਲ-ਬਾਤ ਆਫ ਦੀ ਰਿਕਾਰਡ ਹੈ"।

## ਮਾਟੋ-ਦਸ

**''ਚਰਿੱਤਰ ਦੀ ਸੰਪਤੀ ਸਭ ਤੋਂ ਵੱਡੀ ਦੌਲਤ ਹੁੰਦੀ ਹੈ''।**

ਮੈਂ ਮਾਟੋ-ਦਸ ਪੜ੍ਹ ਕੇ ਡਾਇਰੀ ਬੰਦ ਕਰ ਦਿੱਤੀ ਹੈ। ਅੱਧੀ ਰਾਤ ਲੰਘ ਚੁੱਕੀ ਹੈ। ਇਹ ਮਾਟੋ ਮਨ ਦੀ ਸਲੇਟ 'ਤੇ ਉੱਭਰਿਆ ਪਿਆ। ਸਿੱਖਿਆ ਦੀਆਂ ਵੱਡੀਆਂ ਦੇਣਾਂ ਮੇਰੇ ਸਾਹਮਣੇ ਆ ਰਹੀਆਂ ਹਨ। ਇਸ ਮਹਿਕਮੇ ਦੀਆਂ ਪ੍ਰਾਪਤੀਆਂ ਯਾਦ ਆ ਰਹੀਆਂ ਹਨ। ਮੇਰੇ ਰਾਈਟਿੰਗ ਟੇਬਲ ਦੇ ਪਿੱਛੇ ਲੱਕੜ ਦਾ ਕੌਰਨਰ ਆ। ਮੋਮੈਂਟੋਆਂ ਨਾਲ ਸਜਿਆ ਪਿਆ। ਮੈਂ ਐਨਕ ਲਾਹ ਕੇ ਦੇਖਦਾ ਹਾਂ। ਫੇਰ ਪਤਾ ਨਹੀਂ ਕੀ ਸੋਚ ਕੇ ਮੁੜ ਪਿੱਠ ਕਰ ਲਈ ਹੈ। ਮੈਂ ਪੈੱਨ ਚੁੱਕਿਆ ਹੈ। ਡਾਇਰੀ ਦਾ ਵਰਕਾ ਪਲਟਿਆ ਹੈ। ਨਵੇਂ ਪੰਨੇ 'ਤੇ ਹੱਥ ਫੇਰਿਆ ਹੈ।

ਅੱਜ ਪੱਚੀ ਅਗਸਤ ਹੈ। ਅੱਜ ਹੀ ਸਟੇਟ ਐਵਾਰਡ ਦੀ ਲਿਸਟ ਆਉਣੀ ਹੈ। ਕੰਪਿਊਟਰ ਟੀਚਰ ਪੌਣੇ ਅੱਠ ਵਜੇ ਆ ਜਾਂਦਾ ਹੈ। ਆਉਂਦਾ ਹੀ ਇੰਟਰਨੈੱਟ ਖੋਲ੍ਹ ਲੈਂਦਾ ਹੈ। ਡਾਕ ਬਣਾਉਣ ਲਈ ਚਿੱਠੀਆਂ ਡਿੱਗਣੀਆਂ ਸ਼ੁਰੂ ਹੋ ਜਾਂਦੀਆਂ ਹਨ। ਜਿਉਂ ਹੀ ਈਮੇਲ ਆਉਂਦੀ ਹੈ, ਉਹ ਉਹਦਾ ਪ੍ਰਿੰਟ ਕੱਢ ਕੇ ਮੈਡਮ ਮੋਹਰੇ ਲਿਜਾ ਰੱਖਦਾ ਹੈ।

ਹਾਜ਼ਰੀ ਲਾਉਣ ਤੋਂ ਬਾਅਦ ਸਾਰਾ ਸਟਾਫ਼ ਕੰਪਿਊਟਰ ਲੈਬ ਵਿਚ ਆਇਆ ਸੀ। ਸਭ ਨੂੰ ਐਵਾਰਡ ਲਿਸਟ ਆਉਣ ਦੀ ਕਾਹਲ਼ੀ ਸੀ। ਉਹ ਆਨੰਦਜੀਤ ਸਿੰਘ ਨੂੰ ਵਧਾਈਆਂ ਦੇ ਰਹੇ ਸਨ। ਆਨੰਦਜੀਤ ਸਿੰਘ ਸਜ-ਧਜ ਕੇ ਆਇਆ ਹੋਇਆ ਸੀ। ਉਹਦਾ ਚਿਹਰਾ ਖਿੜਿਆ ਪਿਆ ਸੀ। ਉਸ ਤੋਂ ਪਾਰਟੀ ਕਿਹੜੇ ਰਿਸੋਰਟ ਲਈ ਜਾਵੇ, ਇਹਦੇ ਬਾਰੇ ਵੀ ਚਰਚਾ ਹੋਣ ਲੱਗ ਪਈ, ਫੇਰ ਅਧਿਆਪਕ ਆਪੋ ਆਪਣੀਆਂ ਜਮਾਤਾਂ ਵਿਚ ਚਲੇ ਗਏ। ਆਨੰਦਜੀਤ ਸਿੰਘ ਕਦੇ ਕਿਸੇ ਅਧਿਆਪਕ ਨੂੰ, ਕਦੇ ਕਿਸੇ ਨੂੰ ਲੈ ਕੇ ਹਰ ਪੀਰੀਅਡ ਲੈਬ ਵਿਚ ਜਾਂਦਾ। ਲਿਸਟ ਨਾ ਆਈ ਦੇਖ ਕੇ ਕਲਾਸ ਲਾਉਣ ਲੱਗ ਪੈਂਦਾ। ਉਹਦੇ ਧਰਤੀ 'ਤੇ ਪੈਰ ਨਹੀਂ ਸਨ ਲੱਗ ਰਹੇ। ਉਹ ਵਿਦਿਆਰਥੀਆਂ ਨੂੰ ਪਿਆਰ ਦੇ-ਦੇ ਕੇ ਖ਼ੁਸ਼ ਹੋ ਰਿਹਾ ਸੀ। ਉਹ ਸੋਚ ਰਿਹਾ ਸੀ, ਦਰਜਾ ਚਾਰ ਵਾਲ਼ੇ ਮੁਲਾਜ਼ਮਾਂ ਨੂੰ ਕੀ ਤੋਹਫ਼ਾ ਦਏ। ਉਹਨੂੰ ਪਹਿਲੀ ਵਾਰ ਮਜਾਰਾ ਚੱਕ ਨਾਲੋਂ ਜੱਜਪੁਰ ਦੇ ਸਕੂਲ ਦੀ ਇਮਾਰਤ ਖ਼ੂਬਸੂਰਤ ਲੱਗਣ ਲੱਗੀ ਸੀ। ਅੱਧੀ ਛੁੱਟੀ ਹੋਈ ਹੈ। ਪਾਰਟੀ ਜਲੰਧਰ ਲਈ ਜਾਵੇ, ਲੁਧਿਆਣੇ ਜਾਂ ਚੰਡੀਗੜ੍ਹ ਇਸ ਬਾਰੇ ਪਲੈਨ ਹੋਣ ਲੱਗਾ ਸੀ। ਲਿਸਟ ਆਈ ਨਹੀਂ ਸੀ। ਆਨੰਦਜੀਤ ਸਿੰਘ ਨੂੰ ਧੁੜਕੂ ਲੱਗਾ ਹੋਇਆ।

ਆਖ਼ਰੀ ਪੀਰੀਅਡ ਲਿਸਟ ਆ ਹੀ ਗਈ। ਆਨੰਦਜੀਤ ਸਿੰਘ ਨੇ ਮੁੱਛਾਂ-ਦਾੜ੍ਹੀ 'ਤੇ ਹੱਥ ਫੇਰਿਆ ਹੈ। ਸਾਰਾ ਸਟਾਫ਼ ਲੈਬ ਵਿਚ ਜਾ ਵੜਿਆ। ਪੂਰੇ ਪੰਜਾਬ ਦੀ ਲਿਸਟ ਸੀ। ਇਕ-ਇਕ ਕਰ ਕੇ ਨਾਂ ਦੇਖਿਆ ਜਾਣ ਲੱਗਾ। ਇਕ ਜਣਾ

ਅਧਿਆਪਕ ਦੇ ਨਾਂ 'ਤੇ ਨਿਗ੍ਹਾ ਰੱਖ ਰਿਹਾ ਸੀ ਤੇ ਦੂਜਾ ਸਕੂਲ ਦੇ ਨਾਂ 'ਤੇ।... ਨਾਂ ਆ ਹੀ ਨਹੀਂ ਸੀ ਰਿਹਾ। ਜ਼ਿਆਦਾ ਨਾਂ ਮਾਲਵਾ ਖੇਤਰ ਦੇ ਸਨ। ਹੇਠਲੇ ਨਾਵਾਂ ਵਿਚ ਜੱਜਪੁਰ ਸਕੂਲ ਦਾ ਨਾਂ ਚਮਕਿਆ। ਜਿਵੇਂ ਸਾਰਿਆਂ ਦੇ ਸਾਹ ਹੀ ਰੁਕ ਗਏ ਹੋਣ। ...ਸਾਹਮਣੇ ਹਰਜੋਗ ਸਿੰਘ ਲਿਖਿਆ ਹੋਇਆ ਸੀ। ਸਭ ਹੱਕੇ-ਬੱਕੇ ਰਹਿ ਗਏ। ਲੈਬ ਵਿਚ ਸੰਨਾਟਾ ਛਾ ਗਿਆ। ਕੰਪਿਊਟਰ ਟੀਚਰ ਕਰਸਰ ਉੱਪਰ ਥੱਲੇ ਕਰ ਕੇ ਨਾਂ ਦਾ ਯਕੀਨੀ ਬਣਾਉਣ ਲੱਗਾ।

ਪ੍ਰਿੰਸੀਪਲ ਮੈਡਮ, ਹਰਜੋਗ ਸਿੰਘ ਅਤੇ ਕਲਰਕ ਦਫ਼ਤਰ ਵਿਚ ਬੈਠੇ ਸਨ। ਡਰਾਇੰਗ ਵਾਲ਼ਾ ਉੱਥੇ ਜਾ ਵੜਿਆ। ਬਾਕੀ ਟੀਚਰ ਵੀ ਉਸ ਮਗਰ ਤੁਰ ਪਏ। ਇਕ-ਦਮ ਵਧਾਈਆਂ ਦੀ ਵਾਛੜ ਸ਼ੁਰੂ ਹੋ ਗਈ। ਲੈਬ ਵਿਚ ਆਨੰਦਜੀਤ ਸਿੰਘ ਤੇ ਕੰਪਿਊਟਰ ਟੀਚਰ ਬੈਠੇ ਰਹਿ ਗਏ। ਆਨੰਦਜੀਤ ਸਿੰਘ ਦੇ ਚਿਹਰੇ ਦੀ ਲਾਲੀ ਉੱਡ-ਪੁੱਡ ਗਈ ਸੀ। ਉਹਦੇ ਹਾਵ-ਭਾਵ ਬਦਲ ਰਹੇ ਸਨ। ਉਹ ਬੁੱਲ੍ਹਾਂ ਨੂੰ ਘੁੱਟ ਰਿਹਾ ਸੀ। ਨੱਕ ਉੱਪਰ ਥੱਲੇ ਹੋ ਰਿਹਾ ਸੀ। ਅੱਖਾਂ ਵਿਚ ਲਾਲ ਡੋਰੇ ਉੱਤਰ ਆਏ ਸਨ। ਦਿਮਾਗ਼ ਅੰਦਰ ਜਿਵੇਂ ਧੂੰਆਂ ਭਰਦਾ ਜਾ ਰਿਹਾ ਹੋਵੇ।

ਹਰਜੋਗ ਸਿੰਘ ਤਾਸ਼ ਦਾ ਖ਼ਿਡਾਰੀ ਹੈ। ਉਹ ਰੰਗ ਦੱਬਣ ਦਾ ਮਾਹਿਰ ਹੈ। ਇਹ ਆਪਣੇ ਪਿੰਡ ਮਸੰਦਾਂ ਪੱਟੀ ਦਾ ਰਹਿਣ ਵਾਲ਼ਾ। ਇਸ ਪੱਟੀ ਵਿਚ ਕੋਈ ਦਿਉਰ-ਭਾਬੀ ਖੇਡੇਗਾ, ਕੋਈ ਸੀਪ ਲਾ ਰਿਹਾ ਹੋਵੇਗਾ ਪਰ ਉਹ ਰੰਗ ਦੀ ਬਾਜ਼ੀ ਖੇਡਦਾ ਹੈ। ਉਹ ਪੱਤਿਆਂ ਦੇ ਰੰਗ ਫੜਦਾ ਹੈ। ਇਕ ਦਿਨ ਉਹ ਬੋਹੜ ਥੱਲੇ ਥੜ੍ਹੇ 'ਤੇ ਬਾਜ਼ੀ ਲਾ ਰਿਹਾ ਸੀ। ਅਚਾਨਕ ਉੱਥੇ ਆਨੰਦਜੀਤ ਸਿੰਘ ਪੁੱਜ ਗਿਆ।

"ਸਰ, ਤੁਸੀਂ ਤੇ ਤਾਸ਼"?

"ਭਾਈ ਆਨੰਦਜੀਤ ਸਿਆਂ, ਸਭ ਖੇਡਾਂ ਰੱਬ ਦੀਆਂ ਬਣਾਈਆਂ ਹੋਈਆਂ"। ਉਸ ਉੱਪਰ ਵੱਲ ਹੱਥ ਜੋੜੇ ਸਨ। ਫੇਰ ਉਸ ਹੋਰ ਭੇਤ ਸਾਂਝਾ ਕੀਤਾ ਸੀ।

"ਕਈ ਬੰਦੇ ਤਾਸ਼ ਨੂੰ ਸਧਾਰਨ ਖੇਡ ਸਮਝਦੇ ਹਨ। ਇਹ ਤਾਂ ਬਾਜ਼ੀ ਜਿੱਤਣੀ-ਹਾਰਨੀ ਸਿਖਾਉਂਦੀ ਹੈ"। ਉਸ ਰੰਗ ਚੁੱਕ ਕੇ ਪੱਤਾ ਸੁੱਟਿਆ ਸੀ।

ਇਹ ਦੋ ਸਾਲ ਪੁਰਾਣੀ ਗੱਲ ਆਨੰਦਜੀਤ ਸਿੰਘ ਨੂੰ ਯਾਦ ਆਈ ਹੈ।

ਪ੍ਰਿੰਸੀਪਲ ਦੇ ਦਫ਼ਤਰ ਵਿੱਚੋਂ ਹਾਸਿਆਂ ਦੇ ਫੁਹਾਰੇ ਬਾਹਰ ਆ ਰਹੇ ਸਨ। ਅਧਿਆਪਕ ਪਾਰਟੀ ਲੈਣ ਦੀ ਯੋਜਨਾ ਬਣਾ ਰਹੇ ਸਨ। ਹਰਜੋਗ ਸਿੰਘ ਕੁਝ ਵੀ ਬੋਲ ਨਹੀਂ ਸੀ ਰਿਹਾ। ਉਹ ਮਿਡ-ਡੇ-ਮੀਲ ਵਾਲ਼ਾ ਰਜਿਸਟਰ ਖੋਲ੍ਹੀ ਬੈਠਾ ਸੀ। ਅਧਿਆਪਕ ਵਧਾਈ ਦੇ ਰਹੇ ਸਨ। ਪੁਰਸਕਾਰ ਬਾਰੇ ਸਵਾਲ ਵੀ ਪੁੱਛ ਰਹੇ ਸਨ ਪਰ ਉਹ ਚੁੱਪ ਸੀ। ਵਧਾਈਆਂ ਕਬੂਲ ਨਹੀਂ ਸੀ ਕਰ ਰਿਹਾ। ਇਵੇਂ ਲੱਗ ਰਿਹਾ ਸੀ ਜਿਵੇਂ ਉਹ ਬਹੁਤ ਉਦਾਸ ਹੋਵੇ। ਉਸ ਦੇ ਮੂੰਹ ਵਿੱਚੋਂ ਸਿਰਫ਼ ਇਹ ਹੀ ਸਤਰਾਂ ਨਿਕਲੀਆਂ-

"ਮੈਂ ਨਿਕੰਮਾ ਬੰਦਾ। ਪਤਾ ਨਹੀਂ ਕਿਉਂ ਨਿਖੱਟੂ ਨੂੰ ਪੁਰਸਕਾਰ ਦੇ ਦਿੱਤਾ ਗਿਆ। ਮੈਂ ਅਪਲਾਈ ਵੀ ਨ੍ਹੀਂ ਕੀਤਾ। ਇਸ ਪੁਰਸਕਾਰ ਦੇ ਅਸਲੀ ਹੱਕਦਾਰ ਤਾਂ ਸਰਦਾਰ ਆਨੰਦਜੀਤ ਸਿੰਘ ਹੀ ਸਨ। ਅਕਾਲ ਪੁਰਖ ਨੇ ਪਤਾ ਨ੍ਹੀਂ ਕਿਉਂ ਉਸ ਉੱਤੇ ਮਿਹਰ ਨ੍ਹੀਂ ਕੀਤੀ। ਮੈਂ ਤਾਂ ਤੁਹਾਡੇ ਸਾਹਮਣੇ ਉਹਨਾਂ ਨੂੰ ਪੁਰਸਕਾਰ ਦੁਆਉਣ ਲਈ ਬਥੇਰੀ ਨੱਠ ਭੱਜ ਕੀਤੀ। ਹੁਣ ਮੈਂ ਕਿਹੜਾ ਮੂੰਹ ਲੈ ਕੇ..."।

ਘੰਟੀ ਵੱਜ ਗਈ ਹੈ। ਦਫ਼ਤਰ ਵਿਚ ਹਰਜੋਗ ਸਿੰਘ ਹੁਰੀਂ ਬੈਠੇ ਹਨ। ਸਾਹਮਣੇ ਲੈਬ ਵਿਚ ਆਨੰਦਜੀਤ ਸਿੰਘ। ਸਟਾਫ਼ ਨੂੰ ਕੁਝ ਸੁੱਝ ਨਹੀਂ ਰਿਹਾ। ਉਹ ਇਕ-ਇਕ ਕਰ ਕੇ ਹਾਜ਼ਰੀ ਲਾਉਂਦੇ ਹਨ ਅਤੇ ਦਫ਼ਤਰ ਤੋਂ ਬਾਹਰ ਨਿਕਲ ਰਹੇ ਹਨ। ਆਪਣੇ-ਆਪਣੇ ਵਹੀਕਲ ਚੁੱਕ ਕੇ ਘਰਾਂ ਨੂੰ ਤੁਰ ਪਏ ਹਨ।

"... ਜਨਾਬ, ਹੁਣ ਤਾਂ ਖ਼ੁਸ਼ ਹੋਵੋ। ਸਟੇਟ ਐਵਾਰਡੀ ਟੀਚਰ ਬਣ ਗਏ। ਸਾਡਾ ਵੇਖਿਆ ਕਮਾਲ। ਤੁਹਾਡੀ ਫਾਈਲ ਵੀ ਨਾਲ ਤਿਆਰ ਕਰ ਕੇ ਭਜਵਾਈ। ਸਟਾਫ਼ ਨੂੰ ਧੂੰਆਂ ਨ੍ਹੀਂ ਨਿਕਲਣ ਦਿੱਤਾ। ... ਅਸੀਂ ਬੱਕਰਾ ਰਿੰਨ੍ਹ ਦੇਈਏ ਪਰ ਭਾਫ਼ ਨਾ ਨਿਕਲਣ ਦੇਈਏ"। ਕਲਰਕ ਪ੍ਰਿੰਸੀਪਲ ਮੈਡਮ ਵੱਲ ਦੇਖ ਕੇ ਮੁਸਕਰਾਇਆ ਹੈ। ਮੈਡਮ ਨੇ ਵੀ ਸਮਾਈਲ ਪਾਸ ਕੀਤੀ ਹੈ। ਕਲਰਕ ਰਜਿਸਟਰ ਚੁੱਕ ਕੇ ਕਲਰਕ ਰੂਮ ਵੱਲ ਚੱਲ ਪਿਆ।

# ਕੁਰੂਕਸ਼ੇਤਰ ਤੋਂ ਪਾਰ

ਜਹਾਜ਼ ਨੇ ਜਿਉਂ ਹੀ ਲੈਂਡ ਕੀਤਾ, ਇਹ ਸ਼ੂਟ ਵੱਟ ਕੇ ਦੌੜਨ ਲੱਗ ਪਿਆ ਏ। ਮੈਨੂੰ ਇਉਂ ਲੱਗ ਰਿਹਾ ਜਿਵੇਂ ਹਵਾਈ ਪੱਟੀ 'ਤੇ ਜਹਾਜ਼ ਨਹੀਂ, ਮੈਂ ਦੌੜ ਰਿਹਾ ਹੋਵਾਂ। ਬਸ ਦੌੜ ਹੀ ਦੌੜ...। ਹਫ ਵੀ ਗਿਆ ਹਾਂ। ਜਹਾਜ਼ ਦਾ ਡੋਰ ਐਗਜ਼ਿਟ ਪੋਰਟ ਨਾਲ ਅਟੈਚ ਹੋ ਗਿਆ ਹੈ। ਪਾਇਲਟ ਨੇ ਬੈਲਟ ਸੀਟ ਖੋਲ੍ਹਣ ਦੀ ਅਨਾਊਂਸਮੈਂਟ ਕੀਤੀ ਹੈ। ਮੈਂ ਹੈਂਡ ਬੈਗ ਚੁੱਕ ਕੇ ਤੁਰ ਪਿਆ ਹਾਂ। ਏਅਰ ਹੋਸਟੈੱਸ ਦੀ ਮੁਸਕਰਾਹਟ ਦਾ ਜਵਾਬ ਵੀ ਨਹੀਂ ਦੇ ਹੋਇਆ।

ਸ਼ੁਕਰ ਆ! ਇਮੀਗਰੇਸ਼ਨ ਅਫ਼ਸਰ ਨੇ ਜਲਦੀ ਹੀ ਵਿਹਲਾ ਕਰ ਦਿੱਤਾ। ਏਅਰ ਪੋਰਟ ਤੋਂ ਬਾਹਰ ਆਇਆ ਹਾਂ। ਤੱਤੀ ਹਵਾ ਮੇਰੇ ਮੂੰਹ 'ਤੇ ਵੱਜੀ ਏ। ਬਿੰਦ 'ਚ ਮੂੰਹ ਲਾਲ ਸੂਹਾ ਹੋ ਗਿਆ। ਇਹ ਹਵਾ ਪੰਜਾਬ ਵੱਲੋਂ ਆਈ ਲੱਗਦੀ ਹੈ। ਇਸ ਹਵਾ ਨੇ ਹੀ ਮੈਨੂੰ ਅਮਰੀਕਾ ਬੈਠੇ ਨੂੰ ਲੂਹਿਆ ਸੀ। ਇਹ ਹਵਾ ਈ ਐਸੀ ਏ ਜਿਹੜੀ ਕਦੇ ਮੈਨੂੰ ਸਕੂਨ ਦਿੰਦੀ ਸੀ ਪਰ ਹੁਣ ਭਸਮ ਕਰਦੀ ਜਾਪਦੀ ਹੈ।

ਮੇਰੇ ਵਾਲ਼ੀ ਫਲਾਈਟ ਦਾ ਇਕ ਯਾਤਰੂ ਆਲ਼ੇ ਦੁਆਲ਼ੇ ਦੇਖ ਰਿਹਾ ਹੈ।...ਸੁਹਣੀ ਜਿਹੀ ਮੁਟਿਆਰ ਉਹਦੇ ਗਲ਼ੇ ਆ ਚਿੰਬੜੀ ਹੈ। ਜੇ ਉਹ ਉਹੋ ਜਿਹੀ ਨਾ ਹੁੰਦੀ। ਉਹਨੇ ਵੀ ਬੁੱਕੇ ਫੜ ਕੇ ਮੇਰੇ ਸਵਾਗਤ ਲਈ ਖੜ੍ਹੀ ਹੋਣਾ ਸੀ। ਇਸ ਮੁਟਿਆਰ ਵਾਂਗ ਹੀ ਮੇਰੀ ਤਿੰਨ ਸਾਲ ਦੀ ਪਿਆਸ ਬੁਝਾ ਦੇਣੀ ਸੀ। ਹੁਣ ਤੇ ਉਹ...। ਸਭ ਕੁਝ ਉਜਾੜ ਦਿੱਤਾ। ਕੀ ਸੋਚਿਆ ਸੀ ਤੇ ਕੀ ਹੋ ਗਿਆ, ਵਾਹਿਗੁਰੂ! ਮੇਰੇ ਤੋਂ ਉਹ ਬਚਣ ਨਹੀਂ ਲੱਗੇ। ਮੈਂ ਅੱਖਾਂ ਪੂੰਝੀਆਂ ਹਨ।

"ਭਾਅ ਜੀ, ਪੰਜਾਬ ਜਾਣੈ? ਸਸਤੇ ਭਾੜੇ 'ਤੇ ਛੱਡ ਆਉਣਾਂ। ਫਿਰ ਵੀ ਤੁਹਾਡਾ ਪੰਜਾਬੀ ਭਰਾ ਆਂ"। ਟੈਕਸੀ ਡਰਾਈਵਰ ਨੇ ਪੱਗ ਦਾ ਲੜ ਅੱਖ ਵੱਲ ਨੂੰ ਖਿੱਚਦਿਆਂ, ਮੈਨੂੰ ਖ਼ਿਆਲਾਂ ਵਿੱਚੋਂ ਕੱਢਿਆ ਏ।

"ਹਾਂ, ਜਾਣਾ ਤਾਂ ਹੈ..."। ਮੇਰੇ ਮੂੰਹੋਂ ਮਸਾਂ ਹੀ ਚਾਰ ਸ਼ਬਦ ਨਿਕਲੇ ਹਨ।

ਥੋੜ੍ਹਾ ਮਨ ਟਿਕਾਣੇ ਕਰਨ ਦਾ ਯਤਨ ਕਰਦਾ ਹਾਂ। ਕਾਹਲ਼ੀ - ਕਾਹਲ਼ੀ ਇਹਦੇ ਨਾਲ ਰੇਟ ਮੁਕਾਇਆ ਏ। ਮੈਂ ਹੈਂਡ ਬੈਗ ਮੋਢੇ ਲਟਕਾ ਕੇ ਡਰਾਈਵਰ ਦੇ ਮਗਰ ਤੁਰ ਪਿਆ ਹਾਂ।

"ਭਾਅ ਜੀ, ਵੱਡੇ ਬੈਗ ਵੀ ਆ"? ਡਰਾਈਵਰ ਨੇ ਖ਼ਾਲੀ ਲੱਗੇਅਜ ਕਾਰਟ ਵੱਲ ਦੇਖ ਕੇ ਪੁੱਛਿਆ ਹੈ।

"ਬਸ ਮੈਂ ਈ ਆਂ ਜਾਂ ਹੈਂਡ ਬੈਗ..."। ਬੈਗ ਤਾਂ ਕੀ ਪਰਬਤੋਂ ਭਾਰੀਆਂ ਸੋਚਾਂ ਚੁੱਕੀ ਲਿਜਾ ਰਿਹਾਂ।

ਆਲ਼ੇ ਦੁਆਲ਼ੇ ਅੱਗ ਲੱਗੀ ਹੋਵੇ ਤਾਂ ਮੋਮ ਵਰਗੇ ਅਹਿਸਾਸ ਮਨਾਂ ਵਿਚ

ਹੀ ਸੜ ਬਲ਼ ਜਾਂਦੇ ਹਨ। ਮਨਪ੍ਰੀਤ ਤੇ ਉਹ ਬਚਣ ਨਹੀਂ ਲੱਗੇ। ਦੁਪਹਿਰ ਦੇ ਤਿੰਨ ਵੱਜੇ ਹਨ। ਰਾਤ ਨੂੰ ਦਸ ਗਿਆਰਾਂ ਵਜੇ ਤਕ...। ਮੇਰਾ ਸਿਰ ਘੁੰਮਿਆ ਹੈ।

"ਭਾਅ ਜੀ, ਇਕੱਲਿਆਂ ਨੇ ਜਾਣਾ ਜਾਂ..."? ਡਰਾਈਵਰ ਨੇ ਪਿੱਛੇ ਵੱਲ ਦੇਖਦਿਆਂ ਟੈਕਸੀ ਦਾ ਦਰਵਾਜ਼ਾ ਖੋਲ੍ਹਿਆ ਹੈ।

"ਇਕੱਲਾ ਈ ਆਇਆਂ, ਭਰਾਵਾ। ਇਕੱਲਾ ਹੀ ਜਾਵਾਂਗਾ"। ਮੈਂ ਟਿਸ਼ੂ ਪੇਪਰ ਨਾਲ ਪਸੀਨਾ ਸਾਫ਼ ਕੀਤਾ ਏ।

"ਤੁਸੀਂ ਉਦਾਸ ਨਜ਼ਰ ਆਉਂਦੇ ਓ। ਕਹੋ ਤਾਂ ਕੁਛ ਪ੍ਰਬੰਧ ਕਰ ਦਵਾਂ ਤੁਹਾਡਾ? ਜਾਂਦੀ-ਜਾਂਦੀ ਤੁਹਾਡਾ ਮਨ ਬਹਿਲਾਏਗੀ। ਆਉਂਦੀ ਵਾਰੀ ਯਾਰ ਕਾਟੋ ਫੁੱਲਾਂ 'ਤੇ ਖਿਡਾਉਣਗੇ। ਬਸ ਦੋ ਕੁ ਹਜ਼ਾਰ ਰੁਪਏ ਦੀ ਗੱਲ ਏ। ਇਕ ਨਾਲੋਂ ਇਕ ਵਧ ਕੇ ਆ। ਜਿਸ 'ਤੇ ਮਰਜ਼ੀ ਉਂਗਲੀ ਰੱਖ ਲੈਣੀ। ਐਕਟਰੈੱਸਾਂ ਵਰਗੀਆਂ ਨੇ। ਜੇ ਕਹੋ ਤਾਂ..."। ਸ਼ੀਸ਼ੇ ਵਿੱਚੋਂ ਦੇਖਦਾ ਡਰਾਈਵਰ ਹੋਰ ਸਹੂਲਤਾਂ ਵੱਲ ਭਟਕਾ ਰਿਹਾ ਏ।

"ਐਵੇਂ ਦਿਮਾਗ਼ ਨਾ ਚੱਟ। ਗੱਡੀ ਧਿਆਨ ਨਾਲ ਚਲਾ। ਹੋਰੇ ਐਕਸੀਡੈਂਟ ਕਰ ਬੈਠੇਂਗਾ"। ਮੈਂ ਸ਼ੀਸ਼ੇ ਵਿੱਚੋਂ ਬਾਹਰ ਦੇਖਣ ਲੱਗ ਪਿਆ ਹਾਂ।

ਬਾਜ਼ਾਰ ਦੀਆਂ ਰੌਣਕਾਂ ਲੱਗੀਆਂ ਦਿਸਦੀਆਂ ਹਨ। ਕੰਪਨੀਆਂ ਦੀਆਂ ਆਦਮ ਕੱਦ ਇਮਾਰਤਾਂ ਆਪਣੇ ਵੱਲ ਨੂੰ ਖਿੱਚ ਰਹੀਆਂ ਹਨ। ਸੜਕ 'ਤੇ ਗੱਡੀਆਂ ਦਾ ਹੜ੍ਹ ਆਇਆ ਪਿਆ। ਸਭ ਕਾਹਲ਼ੀ ਵਿਚ ਹਨ। ਹਰ ਇਕ ਦੂਜੇ ਨੂੰ ਕੱਟ ਰਿਹਾ ਏ ਤੇ ਅੱਗੇ ਵਧ ਰਿਹਾ ਏ। ਕਮਾਲ ਆ, ਔਰਤਾਂ ਦੇ ਕੱਪੜਿਆਂ ਵਿਚ ਈ ਬੜੀ ਤਬਦੀਲੀ ਆਈ ਏ। ਮੈਨੂੰ ਲੱਗ ਈ ਨ੍ਹੀਂ ਰਿਹਾ ਕਿ ਮੈਂ ਦਿੱਲੀ ਘੁੰਮ ਰਿਹਾ ਹਾਂ। ਫੈਸ਼ਨ ਤਾਂ ਸਾਡੇ ਕੈਲੇਫੋਰਨੀਆਂ ਨਾਲੋਂ ਵੀ ਵਧਿਆ ਹੋਇਆ। ਮਨਪ੍ਰੀਤ ਵੀ ਇੱਦਾਂ ਦੇ ਕੱਪੜੇ ਪਾਉਂਦੀ ਹਊ। ਤਾਹੀਉਂ ਤਾਂ....।

"ਭਾਈ ਸਾਹਿਬ, ਇਕ ਤਾਂ ਉਹ ਗੁੱਡੀ ਜਿਹੀ ਦੇਖੋ, ਜਿਹੜੀ ਵਿੰਡੋ ਵਿੱਚੋਂ ਤਕ ਰਹੀ ਆ। ਇਕ ਆਹ ਰਿਸੈਪਸ਼ਨ 'ਤੇ ਪਰੀ ਵੀ ਬੈਠੀ ਆ"।

ਹੈਂਅ...? ਮੈਂ ਸੋਚਾਂ ਦੀ ਫਹਿਰਿਸਤ ਵਿੱਚੋਂ ਬਾਹਰ ਆਇਆ ਹਾਂ। ਡਰਾਈਵਰ ਕੁਛ ਪੁੱਛ ਰਿਹਾ। ਉਸ ਨੇ ਗੱਡੀ ਹੋਟਲ ਦੇ ਅੰਦਰ ਵਾੜਦਿਆਂ ਹੀ ਕੁੜੀਆਂ ਬਾਰੇ ਦੱਸਣਾ ਸ਼ੁਰੂ ਕੀਤਾ ਹੋਇਆ ਹੈ। ਮੈਂ ਅੰਦਰ ਵੱਲ ਝਾਤੀ ਮਾਰਦਾ ਹਾਂ। ਪੰਜ ਸੱਤ ਕੁੜੀਆਂ ਖਿੜਖਿੜਾ ਕੇ ਹੱਸ ਪਈਆਂ ਹਨ। ਪ੍ਰਫਿਊਮ ਦੀ ਸਮੈੱਲ ਆਈ ਆ। ਉਹ ਇਸ਼ਾਰੇ ਕਰ ਰਹੀਆਂ ਹਨ। ਮੈਂ ਉਹਨਾਂ ਵੱਲ ਗਹੁ ਨਾਲ ਦੇਖਿਆ ਹੈ। ਜੌਲੀ, ਡੌਲੀ...ਦੇ ਨਾਲ ਮਨਪ੍ਰੀਤ ਵੀ ਖੜ੍ਹੀ ਨਜ਼ਰ ਆ ਰਹੀ ਆ। ਮੇਰਾ ਤਪਿਆ ਜ਼ਿਹਨ ਹੋਰ ਤਪਣ ਲੱਗ ਪਿਆ ਏ।

"ਓਏ, ਮੈਂ ਤੈਨੂੰ ਇੱਥੇ ਆਉਣ ਨੂੰ ਕਿਹਾ ਸੀ? ਵੜ ਢੱਠੇ ਖੂਹ 'ਚ..."। ਮੈਂ ਗੱਡੀ ਵਿੱਚੋਂ ਨਿਕਲ ਕੇ ਸੜਕ ਉੱਤੇ ਆ ਖੜ੍ਹਾ ਹੋਇਆ ਹਾਂ। ਇਸ ਡਰਾਈਵਰ ਨਾਲ ਜਾਣਾ ਈ ਨਹੀਂ।

ਹੁਣ ਮਿੰਨਤ ਕਰਨ ਲੱਗ ਪਿਆ ਏ। ਪੈਰੀਂ ਪੈਣ ਦਾ ਕੀ ਫ਼ਾਇਦਾ? ਪਹਿਲਾਂ ਈ ਬੰਦਿਆਂ ਵਾਲ਼ੀ ਗੱਲ ਕਰਦਾ। ਅਸੀਂ ਖ਼ਾਨਦਾਨੀ ਬੰਦੇ ਆਂ। ਨਾ ਪਰਾਈ ਔਰਤ

ਕੋਲ਼ ਜਾਂਦੇ ਆਂ ਤੇ ਨਾ ਆਪਣੀ ਔਰਤ ਦੀ ਏਹੋ ਜਿਹੀ ਕਰਤੂਤ ਸਹਿੰਦੇ ਆਂ। ਤਾਹੀਉਂ ਤਾਂ ਮਨਪ੍ਰੀਤ ਦਾ...। ਏਹੋ ਜਿਹਾ ਹੁੰਦਾ, ਉੱਥੇ ਅਮਰੀਕਾ ਵਿਚ ਪੰਜਾਹ ਤੁਰੀਆਂ ਫਿਰਦੀਆਂ ਸਨ। ਸਤਾਰਾਂ ਅਠਾਰਾਂ ਸਾਲ ਹੋ ਗਏ, ਉੱਥੇ ਧੱਕੇ ਖਾਂਦੇ ਨੂੰ। ਜਾਹ ਤਾਂ ਕਿਸੇ ਵੱਲ ਮੂੰਹ ਵੀ ਕੀਤਾ ਹੋਵੇ। ਚੱਲ ਇਹਨੂੰ ਵੀ ਅਕਲ ਆ ਗਈ। ਹੁਣ ਪਿੰਡ ਤਕ ਨਹੀਂ ਕੁਸਕਦਾ। ਘੀਸੀਆਂ ਕਰਵਾ ਕੇ ਗੱਡੀ ਵਿਚ ਬੈਠਾ ਹਾਂ।

ਡਰਾਈਵਰ ਨੇ ਗੱਡੀ ਤੋਰ ਲਈ ਹੈ। ਦਿੱਲੀ ਤੋਂ ਬਾਹਰ ਆਏ ਹਾਂ। ਗੱਡੀ ਨੇ ਰਫ਼ਤਾਰ ਫੜ ਲਈ ਏ ਪਰ ਮੈਨੂੰ ਅਜੇ ਵੀ ਚੈਨ ਨਹੀਂ ਹੈ। ਗੱਡੀ ਨੂੰ ਹਵਾ ਬਣਾ ਰਹੇ ਟਾਇਰਾਂ ਦੀ ਰਗੜ ਜਿਵੇਂ ਜ਼ਿਹਨ ਵਿਚਲੀ ਤਪਸ਼ ਨੂੰ ਹਵਾ ਦੇ ਰਹੀ ਹੋਵੇ।

"ਛੋਟੇ ਭਾਈ, ਬੰਦਾ ਭਾਵੇਂ ਬੁੱਢਾ ਹੋ ਜਾਵੇ। ਰੰਗ ਨਹੀਂ ਮਰਨੇ ਚਾਹੀਦੇ। ਜ਼ਿੰਦਗੀ ਵੱਲ ਐਨੀ ਵੀ ਬੇਰੁਖੀ ਅੱਛੀ ਨ੍ਹੀਂ"। ਡਰਾਈਵਰ ਨੇ ਰਫ਼ਤਾਰ ਜ਼ਰਾ ਹੌਲ਼ੀ ਕਰ ਕੇ ਨਸੀਹਤ ਦੇਣ ਦਾ ਹੀਆ ਕੀਤਾ ਹੈ।

ਇਹ ਪਤਾ ਨਹੀਂ ਕਿਹੜੇ ਰੰਗਾਂ ਦੀ ਗੱਲ ਕਰਦੈ? ਸਾਡੇ ਰੰਗ ਤਾਂ ਕਦੋਂ ਦੇ ਫਿੱਕੇ ਪੈ ਗਏ ਆ। ਜ਼ਿੰਦਗੀ ਨੂੰ ਗੂੜ੍ਹੇ ਰੰਗਾਂ ਵਿਚ ਰੰਗਣ ਲਈ ਤਾਂ ਪਰਾਏ ਦੇਸ਼ ਗਿਆ ਸੀ। ਉੱਧਰ ਜ਼ਿੰਦਗੀ ਜਿਉਣ ਦੇ ਕਾਬਲ ਬਣਾਉਂਦਾ ਰਿਹਾ ਤੇ ਪਿੱਛੇ ਮੇਰੇ ਘਰ ਰਾਣੀਪੁਰ ਵਿਚ ਖੇਹ ਉੱਡ ਰਹੀ ਆ। ਬੈਗ ਵਿੱਚੋਂ ਟਿਸ਼ੂ ਪੇਪਰ ਕੱਢਿਆ ਆ। ਨਾਲ ਹੀ ਭੂਆ ਦੀ ਪਾਈ ਚਿੱਠੀ ਵੀ ਬਾਹਰ ਆ ਗਈ ਏ। ਇਸ ਚਿੱਠੀ ਦੀ ਇਬਾਰਤ ਨੇ ਹੀ ਮੇਰੇ ਅੰਦਰਲੀ ਅੱਗ ਨੂੰ ਮਘਾਉਣ ਦਾ ਕੰਮ ਕੀਤਾ ਸੀ। ਇਹ ਚਿੱਠੀ ਪਤਾ ਨ੍ਹੀਂ ਮੈਂ ਕਿੰਨੀ ਵਾਰ ਪੜ੍ਹ ਚੁੱਕਾ ਹਾਂ।

ਗੁਰਜਿੰਦਰ ਬੇਟੇ, ਢੇਰ ਸਾਰਾ ਪਿਆਰ। ਜਿੰਦੇ ਤੂੰ ਮੇਰਾ ਲਾਡਲਾ ਤੇ ਇਕਲੌਤਾ ਭਤੀਜਾ ਏ। ਮੇਰੇ ਕੋਲ਼ੋਂ ਗੱਲ ਛੁਪਾਈ ਨਹੀਂ ਜਾ ਰਹੀ। ਮੈਂ ਅੱਖੀਂ ਦੇਖ ਕੇ ਕਿਵੇਂ ਮੱਖੀ ਨਿਗ਼ਲ ਜਾਵਾਂ। ਨਾਲੇ ਆਪਣੇ ਪਿਉ ਦਾਦੇ ਦਾ ਘਰ ਬਰਬਾਦ ਹੁੰਦਾ ਦੇਖਿਆ ਨਹੀਂ ਜਾਂਦਾ। ਹਾਲਾਤ ਇਸ ਤਰ੍ਹਾਂ ਦੇ ਬਣ ਗਏ ਹਨ, ਰਾਣੀਪੁਰ ਵੱਲ ਜਾਣ ਨੂੰ ਮਨ ਨਹੀਂ ਮੰਨਦਾ। ਇਕ ਤਾਂ ਜਿੱਦਣ ਦਾ ਭਰਜਾਈ ਦਾ ਚੂਲ਼ਾ ਟੁੱਟਿਆ, ਮਨ ਊਈਂ ਬੁਝਿਆ ਰਹਿੰਦਾ ਆ। ਮੀਸਣਾ ਜਿਹਾ ਤੇਰਾ ਪਿਉ ਤੇ ਮਨਪ੍ਰੀਤ ਦੋਵੇਂ ਘਿਉ ਖਿਚੜੀ ਨੇ। ਲੱਗਦੈ ਭਾਬੀ ਡਰਦੀ ਬੋਲਦੀ ਨਹੀਂ। ਪਿਛਲੇ ਵੀਰਵਾਰ ਮੈਂ ਪਿੰਡ ਗਈ ਸੀ। ਭਾਈ ਮੁੰਡਿਆ, ਤੇਰੀ ਵਹੁਟੀ ਮਨਪ੍ਰੀਤ ਮੇਰੇ ਭਾਈ ਦੇ ਕਮਰੇ ਵਿੱਚੋਂ ਬਾਹਰ ਆਉਣ ਦਾ ਨਾਂ ਨਾ ਲਵੇ। ਦੋ ਘੰਟੇ ਬਾਅਦ ਬਾਹਰ ਨਿਕਲੀ। ਅਸੀਂ ਜਿਵੇਂ ਵੇਟਿੰਗ 'ਤੇ ਲੱਗੇ ਹੋਈਏ। ਮਾਰ ਕਿਤੇ ਕਮਰੇ ਵਿਚ ਸੈਂਟ ਛਿੜਕੀ ਪਈ ਸੀ। ਤੇਰਾ ਪਿਉ ਚਿੱਟਾ ਕੁੜਤਾ ਪਜਾਮਾ ਪਾਈ ਦੰਦ ਕੱਢ ਰਿਹਾ ਸੀ। ਕਮਰਾ ਤਾਂ ਭਾਬੀ ਵਾਲ਼ਾ ਵੀ ਸਾਫ਼ ਸੁਥਰਾ ਤੇ ਮਹਿਕਿਆ ਹੋਇਆ ਸੀ ਪਰ ਭਾਈ ਤੇ ਭਰਜਾਈ ਦੇ ਅਲੱਗ-ਅਲੱਗ ਕਮਰਿਆਂ ਦੀ ਗੱਲ ਹਜ਼ਮ ਨਾ ਹੋਈ। ਜਦੋਂ ਪੁੱਛਿਆ ਤਾਂ ਤੇਰੀ ਨਖ਼ਰਿਆਂ ਪਿੱਟੀ ਕਹਿਣ ਲੱਗੀ "ਇਸ ਉਮਰ ਵਿਚ ਇਕੱਲੇ-ਇਕੱਲੇ ਠੀਕ ਆ, ਭੂਆ ਜੀ"।

ਬਿੜਕ ਤਾਂ ਮੈਨੂੰ ਪਹਿਲਾਂ ਵੀ ਸੀ ਇਹਨਾਂ ਦੀ ਖੁੱਲ੍ਹਖੇਡ ਦੀ। ਹੁਣ ਅੱਖੀਂ ਦੇਖ ਆਈ ਹਾਂ। ਪੁੱਤਰਾ, ਭਾਬੀ ਦੀ ਜਾਨ ਨੂੰ ਖ਼ਤਰਾ ਏ। ਕਿਸੇ ਤੋਂ ਪਤਾ ਲੱਗਾ, ਉਹ ਬਾਥਰੂਮ ਵਿੱਚੋਂ ਤਿਲਕ ਕੇ ਨਹੀਂ ਡਿੱਗੀ। ਇਸ ਜੋੜੀ ਵਿੱਚੋਂ ਕਿਸੇ ਨੇ ਧੱਕਾ

ਦਿੱਤਾ ਆ। ਪੁੱਤਰਾ, ਤੇਰੀ ਤੇ ਤੇਰੇ ਘਰ ਦੀ ਸੁੱਖ ਮੰਗਦੀ ਹਾਂ। ਜੇ ਘਰ ਸਾਂਭ ਹੁੰਦਾ, ਆ ਕੇ ਸਾਂਭ ਲੈ। ਵਾਹਿਗੁਰੂ ਭਲੀ ਕਰੇ।

ਤੇਰੀ ਭੂਆ,
ਜਗਦੀਸ਼ ਕੌਰ

ਖ਼ਤ ਪੜ੍ਹ ਕੇ ਮੇਰਾ ਸਿਰ ਖੱਖੜੀਆਂ ਹੋ ਗਿਆ ਸੀ। ਪਿਉ ਜ਼ਹਿਰ ਦਿਸਣ ਲੱਗ ਪਿਆ ਸੀ। ਕੰਧ 'ਤੇ ਲੱਗੇ ਵਰਲਡ ਦੇ ਨਕਸ਼ੇ ਵਿੱਚੋਂ ਇੰਡੀਆ ਤੀਰ ਬਣ ਕੇ ਸੀਨੇ ਵਿਚ ਵੱਜਾ ਸੀ। ਮੈਂ ਉਸ ਨਕਸ਼ੇ ਉੱਤੇ ਕੋਲ਼ੰਬੀਆ ਦਰਿਆ 'ਤੇ ਬਣੇ ਪੁਲ਼ ਦਾ ਪੋਸਟਰ ਲਾ ਦਿੱਤਾ। ਪਰ ਮਨ ਕਿਤੇ ਤਸਵੀਰਾਂ ਦੇਖ ਕੇ ਸ਼ਾਂਤ ਹੁੰਦਾ ਭਲਾਂ? ਸੁਪਨੇ ਵਿਚ ਮੈਂ ਕਈ ਵਾਰ ਦਰਿਆ ਵਿਚ ਛਾਲ਼ ਮਾਰ ਕੇ ਆਤਮ ਹੱਤਿਆ ਕੀਤੀ। ਪਰ ਸੁਪਨੇ ਵਿੱਚੋਂ ਨਿਕਲ ਕੇ ਖ਼ੁਦੀ ਨੂੰ ਬੁਲੰਦ ਕਰਦਾ। ਮਨਪ੍ਰੀਤ ਦੇ ਗਲ਼ੇ ਨੂੰ ਆਪਣੇ ਹੱਥਾਂ ਨਾਲ ਘੁੱਟਦਾ ਹੋਇਆ ਜੇਤੂ ਬਣਦਾ।

ਮੇਰੀ ਭੂਆ ਭਾਪੇ 'ਤੇ ਜਾਨ ਵਾਰਦੀ ਸੀ। ਭਾਪਾ ਫ਼ੌਜ ਵਿਚ ਸੀ। ਭੂਆ ਨੇ ਸਾਡੇ ਪਿੰਡ ਰਾਣੀਪੁਰ ਆ ਜਾਣਾ। ਭਾਪੇ ਦੀ ਦੁਸ਼ਮਣਾਂ ਨਾਲ ਲੜਾਈ ਦੇ ਬਹਾਦਰੀ ਭਰੇ ਕਿੱਸੇ ਸੁਣਾਉਣੇ। ਉਹਦੇ ਮਨਘੜਤ ਕਿੱਸੇ ਵੀ ਸਾਨੂੰ ਸੱਚੇ ਲੱਗਣੇ। ਭਾਪਾ ਕਿਸੇ ਫ਼ਿਲਮ ਦਾ ਹੀਰੋ ਲੱਗਣਾ। ਭੂਆ ਦਾ ਮੇਰੀ ਮਾਂ ਨਾਲ ਜ਼ਿਆਦਾ ਪਿਆਰ ਸੀ। ਆਪਣੇ ਭਰਾ ਨਾਲੋਂ ਵੀ ਮਾਂ ਦਾ ਜ਼ਿਆਦਾ ਖ਼ਿਆਲ ਰੱਖਦੀ। ਦੋਨੋਂ ਸਕੀਆਂ ਭੈਣਾਂ ਵਾਂਗ ਰਹਿੰਦੀਆਂ। ਉਹਨਾਂ ਨੂੰ ਦੇਖ ਕੇ ਕੋਈ ਨਣਾਨ ਭਰਜਾਈ ਤਾਂ ਕਹਿ ਹੀ ਨਹੀਂ ਸਕਦਾ ਸੀ। ਭੂਆ ਭਾਵੇਂ ਕੁਪੱਤੀ ਆ ਪਰ ਦਿਲ ਦੀ ਸਾਫ਼ ਆ। ਕਿਸੇ ਔਰਤ ਦੇ ਪਰਾਏ ਮਰਦ ਨਾਲ ਸਬੰਧਾਂ ਨੂੰ ਸਭ ਤੋਂ ਵੱਧ ਭੰਡਦੀ। ਮੇਰੀ ਮਾਂ ਤੇ ਮੈਨੂੰ ਵੀ ਆਪਣੇ ਵਰਗੇ ਬਣਾ ਲਿਆ।

ਮੇਰੇ 'ਤੇ ਭੂਆ ਦਾ ਪ੍ਰਭਾਵ ਜ਼ਿਆਦਾ ਪਿਆ। ਜਦੋਂ ਮੈਂ ਫਲੋਰੀਡਾ ਸਟੇਟ ਵਿਚ ਸੀ, ਕੰਮ ਦੀ ਬੜੀ ਸਮੱਸਿਆ ਆਈ। ਅਚਾਨਕ ਇਕ ਦਿਨ ਫ਼ਰਿਜ਼ਨੋ ਤੋਂ ਅਵਤਾਰ ਭਾਅ ਜੀ ਦਾ ਫ਼ੋਨ ਆ ਗਿਆ।

"ਆ ਜਾ, ਟਰੱਕ 'ਤੇ ਚੜ੍ਹ ਜਾਹ"।

ਉਹਦੇ ਆਪਣੇ ਦੋ ਟਰੱਕ ਸਨ। ਟਰੱਕ ਸਿਖਾਉਣ ਤੇ ਲਾਇਸੈਂਸ ਬਣਾਉਣ ਦੇ ਕੰਮ ਉਸ ਨੇ ਹੀ ਕੀਤੇ। ਫਿਰ ਸ਼ਹਿਰਾਂ ਅਤੇ ਉਹਨਾਂ ਦੀਆਂ ਸੜਕਾਂ ਦੇ ਨਕਸ਼ਿਆਂ 'ਤੇ ਟਰੱਕ ਦੇ ਟਾਇਰ ਵੀ ਦੌੜਾਏ। ਉਹਦੇ ਏਟਟੀਨ ਵ੍ਹੀਲਰ 'ਤੇ ਡਰਾਇਵਰੀ ਕਰਨ ਲੱਗਾ।

ਇਕ ਰਾਤ ਰੈੱਸਟ ਏਰੀਏ ਵਿਚ ਟਰੱਕ ਖੜ੍ਹਾ ਕਰ ਕੇ ਸੌਣ ਲੱਗਾ ਸੀ। ਅਜੇ ਬੱਤੀ ਨਹੀਂ ਬੁਝਾਈ ਸੀ। ਟਰੱਕ ਦੇ ਦਰਵਾਜ਼ੇ 'ਤੇ ਠੱਕ-ਠੱਕ ਹੋਈ। ਦਰਵਾਜ਼ਾ ਖੋਲ੍ਹਿਆ ਤਾਂ ਇਕ ਕੁੜੀ ਅੰਦਰ ਵੜਨ ਨੂੰ ਕਰੇ। ਮੈਂ ਟਰੱਕ ਦਾ ਡੋਰ ਬੰਦ ਕਰ ਲਿਆ। ਉਹ ਬਾਹਰ ਖੜ੍ਹੀ ਕਦੇ ਸਿਕਸ ਨਾਈਨ ਦਾ ਇਸ਼ਾਰਾ ਕਰੇ, ਕਦੇ ਜ਼ੀਰੋ ਵਨ ਦਾ। ਜੀਭ ਨੂੰ ਘੁਮਾਈ ਜਾਵੇ। ਮੈਂ ਪੰਜ-ਸੱਤ ਕੱਢੀਆਂ ਗਾਲ੍ਹਾਂ ਤੇ ਲੌਕ ਲਾ ਕੇ ਪੈ ਗਿਆ। ਸਵੇਰੇ ਉੱਠਦਿਆਂ ਅਵਤਾਰ ਭਾਅ ਜੀ ਨੂੰ ਰਿੰਗ ਕੀਤੀ। ਰਾਤ ਵਾਲ਼ੀ ਸਾਰੀ ਕਥਾ ਸੁਣਾਈ। ਉਹ ਹੱਸ ਪਿਆ....। ਵੀਕੈਂਡ 'ਤੇ ਲੋਡ ਲਾਹ ਕੇ ਵਾਪਸ ਮੁੜਿਆ ਤਾਂ

ਸਭ ਤੋਂ ਪਹਿਲਾਂ ਉਹਨੂੰ ਮਿਲਿਆ। ਉਹ ਫੇਰ ਹੱਸੀ ਜਾਵੇ। ਉਹਦੇ ਹੱਥ ਵਿਚ ਇਕ ਸਟਿੱਕਰ ਸੀ। ਉਸ ਉੱਤੇ ਬਣੇ ਸਰਕਲ ਵਿਚ ਨੰਗੀ ਔਰਤ ਦੇ ਪਰਛਾਵੇਂ ਦੀ ਤਸਵੀਰ ਸੀ। ਉੱਤੇ ਕਾਂਟਾ ਮਾਰਿਆ ਹੋਇਆ ਸੀ ਤੇ ਲਿਖਿਆ ਹੋਇਆ ਸੀ 'ਨੋ ਨਾਈਟ ਲਿਜ਼ਰਡ'।

"ਇਹ ਸਟਿੱਕਰ ਦਰਵਾਜ਼ੇ 'ਤੇ ਚਿਪਕਾ ਲੈ। ਫਿਰ ਨ੍ਹੀਂ ਆਉਂਦੀਆਂ"। ਉਹਨੇ ਸਟਿੱਕਰ ਮੇਰੇ ਹੱਥ ਫੜਾ ਦਿੱਤਾ ਸੀ।

ਮੁੜ ਕੇ ਕਿਸੇ ਔਰਤ ਦੀ ਹਿੰਮਤ ਨਹੀਂ ਪਈ। ਜਿਸ ਰਾਤ ਮੈਂ ਉਹ ਔਰਤ ਭਜਾਈ, ਮੈਨੂੰ ਭੂਆ ਯਾਦ ਆਈ ਸੀ। ਪਰ ਹੁਣ ਭੂਆ ਮਨਪ੍ਰੀਤ ਦੇ ਨੱਕ ਨੂੰ ਨਕੇਲ ਕਿਉਂ ਨਾ ਪਾ ਸਕੀ। ਸੋਚਿਆ ਤਾਂ ਇਹ ਸੀ ਉਹਦੇ ਪੇਪਰ ਵਾਪਸ ਲੈ ਲਵਾਂ। ਬੈਠੀ ਰਹੇ ਮਾਪਿਆਂ ਦੇ ਘਰ। ਫਿਰ ਖ਼ਿਆਲ ਆਇਆ ਉਹ ਤਾਂ ਮੇਰੇ ਭਾਪੇ ਦੇ ਘਰ ਬੈਠੇਗੀ। ਮੇਰੀ ਮਾਂ ਬਣ ਕੇ। ਮੈਂ ਜੇ ਇਹ ਕਰਨ ਦੀ ਸੋਚਦਾ, ਉਹਦੇ ਸ਼ਰੀਫ਼ ਭਰਾ ਮੱਖਣ ਸਿੰਘ ਦਾ ਚਿਹਰਾ ਮੇਰੇ ਸਾਹਮਣੇ ਆ ਜਾਂਦਾ। ਨਾਲੇ ਉਹਦੀ ਕੁਰਬਾਨੀ।

ਉੱਨੀ ਸੌ ਚੁਰੰਨਵੇਂ ਵਿਚ ਮੈਂ ਕਾਲਜ ਪੜ੍ਹਨ ਲੱਗਾ ਸੀ। ਅਕਸਰ ਅਸੀਂ ਪੰਜ-ਸੱਤ ਮੁੰਡੇ ਕਾਲਿਜ ਤੋਂ ਵਾਪਸ ਆ ਕੇ ਖ਼ਾਲਸਾ ਕਲਾਥ ਹਾਊਸ ਵਾਲ਼ਿਆਂ ਦੇ ਬੈਠ ਜਾਂਦੇ। ਕਾਲਿਜ ਦੇ ਰਾਹ ਵਿਚ ਹੀ ਇਹ ਸ਼ੌਪ ਪੈਂਦੀ ਸੀ। ਖ਼ਾਲਸਾ ਕਲਾਥ ਹਾਊਸ ਵਾਲ਼ਾ ਪਰਮਿੰਦਰ ਸਿੰਘ ਗੁਲਾਟੀ ਸਾਡੇ ਤੋਂ ਉਮਰ ਵਿਚ ਭਾਵੇਂ ਦਸ-ਗਿਆਰਾਂ ਸਾਲ ਵੱਡਾ ਸੀ ਪਰ ਉਹ ਹਮਉਮਰਾਂ ਵਾਂਗ ਹੀ ਮਿਲਦਾ ਸੀ। ਉਂਝ ਵੀ ਬੀਬੀ ਭਾਪੇ ਸਮੇਤ ਸਾਡੇ ਪਿੰਡ ਦੇ ਲੋਕੀਂ ਉਹਦੇ ਪੱਕੇ ਗਾਹਕ ਸਨ। ਇਕ ਦਿਨ ਮੇਰੇ ਕੰਨ ਵਿਚ ਕਹਿਣ ਲੱਗਾ "ਬਾਬਾ ਜੀ ਖਾੜਕੂ ਸੰਘਰਸ਼ ਵਿਚ ਕੁੱਦੇ ਹੋਏ ਹਨ। ਇਹਨਾਂ ਨੂੰ ਸਕੂਟਰ 'ਤੇ ਲੈ ਜਾਈਂ। ਆਪਣੇ ਤੋਂ ਅਗਲੇ ਪਿੰਡ ਲਾਹ ਆਈਂ"।

ਮੈਂ ਉਹਨੂੰ ਨਾਲ ਦੇ ਪਿੰਡ ਲਾਹ ਆਇਆ। ਫਿਰ ਰਾਤ ਬਰਾਤੇ ਉਹ ਤੇ ਉਹਦੇ ਸਾਥੀ ਸਾਡੀ ਮੋਟਰ 'ਤੇ ਆਉਣ ਲੱਗੇ। ਉਹਨਾਂ ਕੋਲ਼ ਅਸਾਲਟਾਂ ਦੇਖ ਕੇ ਡਰ ਲੱਗਾ ਸੀ। ਭਾਪੇ ਨੇ ਕਿਹਾ ਵੀ, "ਜਿੰਦਿਆ, ਅੱਜਕਲ੍ਹ ਪਤਾ ਨ੍ਹੀਂ ਲੱਗਦਾ ਬੰਦੇ ਕੌਣ ਨੇ। ਜੇ ਬਚ ਹੁੰਦਾ ਤਾਂ ਬਚ ਲੈ"।

ਪਰ ਕੀ ਕਰ ਸਕਦੇ ਸੀ? ਅੰਨ ਪਾਣੀ ਤਾਂ ਛਕਾਉਣਾ ਈ ਪੈਂਦਾ ਸੀ। ਫਿਰ ਇਹਦਾ ਖਮਿਆਜ਼ਾ ਵੀ ਭੁਗਤਣਾ ਪਿਆ। ਇਕ ਦਿਨ ਖਾਕੀ ਵਰਦੀਆਂ ਵਾਲ਼ੇ ਆ ਧਮਕੇ ਸਨ। ਹੱਥਾਂ ਪੈਰਾਂ ਦੀ ਪੈ ਗਈ ਸੀ। ਮੈਂ ਤਾਂ ਹੱਥ ਨਾ ਆਇਆ। ਭਾਪੇ ਨੂੰ ਫੜ ਕੇ ਲੈ ਗਏ ਸਨ। ਮੈਂ ਗੁਲਾਟੀ ਸਾਹਿਬ ਦੇ ਪੈਰ ਜਾ ਫੜੇ ਸਨ।

"ਧਰਮ ਲਈ ਸੰਘਰਸ਼ ਚੱਲ ਰਿਹਾ। ਕੌਮ ਦੀ ਸੇਵਾ ਕਰ"। ਉਹਦੇ ਚਿਹਰੇ 'ਤੇ ਲਾਲੀ ਆਈ ਪਈ ਸੀ। ਉਹ ਦਾੜ੍ਹੀ ਨੂੰ ਵਾਰ-ਵਾਰ ਪਲੋਸ ਰਿਹਾ ਸੀ।

ਮੈਂ ਸਿਰ ਫੇਰ ਦਿੱਤਾ ਸੀ ਤੇ ਨਾਲ ਹੱਥ ਵੀ ਜੋੜ ਦਿੱਤੇ ਸਨ। ਸ਼ਾਇਦ ਮੇਰੇ ਤਰਲੇ ਸੁਣ ਕੇ ਪਿਘਲ਼ ਗਿਆ ਸੀ।

"ਪੁਲੀਸ ਨਾਲ ਸੈੱਲ ਬਣਾਉਣੇ ਪੈਣੇ ਆ। ਟਰਾਈ ਮਾਰ ਕੇ ਦੇਖਦਾਂ। ਦਾਨ ਦਕਸ਼ਣਾ ਵੀ ਦੇਣੀ ਪੈਣੀ ਆ।...ਬਾਕੀ ਜੰਗਜੂਆਂ ਤੋਂ ਕਿਵੇਂ ਬਚੇਂਗਾ" ਗੁਲਾਟੀ ਨੇ ਮੇਰੇ ਅੱਗੇ ਦਹਿਸ਼ਤ ਫੈਲਾ ਦਿੱਤੀ ਸੀ।

"ਮੈਂ ਅਮਰੀਕਾ ਭੱਜ ਜਾਵਾਂਗਾ"।

ਉਹ ਮੇਰੀ ਗੱਲ ਸੁਣ ਕੇ ਮੁਸਕਰਾ ਪਿਆ ਸੀ। ਜਿਵੇਂ ਕਹਿ ਰਿਹਾ ਹੋਵੇ– ਜੇ ਤੁੰਮੇ ਏਨੇ ਮਿੱਠੇ ਹੋ ਜਾਣ ਤਾਂ ਹਰ ਕੋਈ ਮੂੰਹ 'ਚ ਨਾ ਪਾ ਲਵੇ। ਪਰ ਮੈਂ ਉਹਦੇ ਮਗਰ ਹੱਥ ਧੋ ਕੇ ਪੈ ਗਿਆ ਸੀ। ਉਹ ਜਿਵੇਂ ਕਹਿੰਦਾ ਰਿਹਾ, ਮੈਂ ਕਰਦਾ ਰਿਹਾ। ਬਾਪੂ ਕੋਲ਼ ਪੰਜ ਕਿੱਲੇ ਸੀਗੇ। ਜ਼ਮੀਨ ਗਹਿਣੇ ਧਰਦਾ ਰਿਹਾ। ਕਦੇ ਪੁਲੀਸ ਨੂੰ ਖ਼ੁਸ਼ ਕਰਦਾ ਤੇ ਕਦੇ...। ਉਹ ਕਰਦਾ ਵੀ ਕੀ? ਉੱਨੀ ਵੀਹ ਸਾਲ ਦੇ ਇਕਲੌਤੇ ਪੁੱਤ ਨੂੰ ਮਰਵਾ ਲੈਂਦਾ? ਗੁਲਾਟੀ ਸਾਹਿਬ ਕੀ ਸ਼ੈਅ ਸੀ, ਉਦੋਂ ਪਤਾ ਲੱਗਿਆ। ਜਦੋਂ ਮੈਨੂੰ 'ਮਾਫ਼ੀ' ਦੁਆ ਦਿੱਤੀ। ਮੇਰਾ ਭਾਪਾ ਕਹਿੰਦਾ ਇਹ ਖੁਫ਼ੀਆ ਏਜੰਸੀ ਦਾ ਬੰਦਾ ਹੋਣਾ। ਮੇਰੇ ਲਈ ਇਸ ਗੱਲ ਦੀ ਕੋਈ ਮਹੱਤਤਾ ਨਹੀਂ ਸੀ। ਮੈਂ ਪੁਲੀਸ ਤੋਂ ਬਚ ਕੇ ਅਮਰੀਕਾ ਪੁੱਜਣਾ ਚਾਹੁੰਦਾ ਸੀ। ਗੁਲਾਟੀ ਸਾਹਿਬ ਦਾ ਈ ਏਜੰਟ ਸੀ। ਉਹ ਏਜੰਟ ਈ ਦਿੱਲੀ ਤੋਂ ਕਿਊਬਾ, ਜਮੇਇਕਾ ਤੇ ਬਾਹਮਸ ਤਕ ਲੈ ਕੇ ਗਿਆ ਬੋਟ ਰਾਹੀਂ। ਅਮਰੀਕਾ ਦੇ ਮਿਆਮੀ ਸ਼ਹਿਰ ਦੀ ਐਂਟਰੀ ਵੀ ਉਹਨੇ ਹੀ ਕਰਵਾਈ। ਉਹ ਬੋਟ ਰਾਹੀਂ ਆਪ ਤਾਂ ਛੂਪਣ ਹੋ ਗਿਆ। ਜਿਉਂ ਹੀ ਅਸੀਂ ਜੰਗਲ ਵਿਚ ਵੜੇ, ਫਲੋਰੀਡਾ ਸਟੇਟ ਦੀ ਪੁਲੀਸ ਨੇ ਸਾਨੂੰ ਦਬੋਚ ਲਿਆ ਸੀ। ਮਿਆਮੀ ਸੈਂਟਰਲ ਜੇਲ੍ਹ ਤੋਂ ਹੁੰਦੇ ਹੋਏ ਇਮੀਗਰੇਸ਼ਨ ਜੇਲ੍ਹ ਦੀ ਹਵਾ ਖਾਣ ਲੱਗ ਪਏ। ਪੁੱਛ ਗਿੱਛ ਹੋਈ। ਮੈਂ ਪੁਲੀਸ ਦੇ ਛਾਪਿਆਂ ਵਾਲ਼ਾ ਤੇ ਦੂਜਾ ਸਾਰਾ ਕੇਸ ਉਹਨਾਂ ਸਾਹਮਣੇ ਖੋਲ੍ਹ ਦਿੱਤਾ ਸੀ। ਉਹਨਾਂ ਦਿਨਾਂ ਵਿਚ ਮੈਨੂੰ ਕੋਈ ਵੀ ਮਾਰ ਸਕਦਾ ਸੀ। ਜੱਜ ਨੂੰ ਗੱਲ ਜਚ ਗਈ ਸੀ। ਬਾਕੀ ਕੈਦੀ ਤਾਂ ਬੌਂਡ 'ਤੇ ਛੱਡ ਦਿੱਤੇ ਸਨ ਪਰ ਮੇਰਾ ਰੈਕਟ ਕਿਸੇ ਕਰੀਮੀਨਲ ਅੱਤਵਾਦੀ ਨਾਲ ਮੈਚ ਕਰ ਰਿਹਾ ਸੀ, ਮੈਨੂੰ ਦੁਬਾਰਾ ਸੈਂਟਰਲ ਜੇਲ੍ਹ ਭੇਜ ਦਿੱਤਾ।

ਮੇਰੇ ਕੇਸ ਦੀ ਪੈਰਵੀ ਏਜੰਟ ਕਰਵਾ ਰਿਹਾ ਸੀ। ਇਕ ਦਿਨ ਇਕ ਗੁਰਸਿੱਖ ਸਿੰਘ ਜੇਲ੍ਹ ਆਇਆ। ਉਸ ਨੇ ਸਾਰੇ ਪੰਜਾਬੀ ਪੋਲੀਟੀਕਲ ਅਸਾਈਲਮ ਵਾਲ਼ਿਆਂ ਨਾਲ ਮੁਲਾਕਾਤ ਕੀਤੀ। ਤੇ ਬੋਲਿਆ "ਮੈਂ ਮੱਖਣ ਸਿੰਘ ਗੁਰਦੁਆਰਾ ਸਾਹਿਬ ਮਿਆਮੀ ਦੀ ਸਾਧ ਸੰਗਤ ਤੇ ਪ੍ਰਬੰਧਕਾਂ ਵੱਲੋਂ ਆਇਆਂ। ਕਿਸੇ ਸਿੱਖ ਵੀਰ ਨੂੰ ਕਿਸੇ ਕਿਸਮ ਦੀ ਲੋੜ ਹੋਵੇ, ਦੱਸਣਾ। ਵਕੀਲ ਦੀ, ਪੈਸੇ ਧੇਲੇ ਦੀ, ਜਾਂ ਕੋਈ ਹੋਰ...। ਗੁਰੂ ਘਰ ਦਾ ਫ਼ੋਨ ਨੰਬਰ ਨੋਟ ਕਰ ਲਉ। ਚੌਵੀ ਘੰਟੇ ਗੁਰੂ ਘਰ ਦੇ ਦਰਵਾਜ਼ੇ ਸਭਨਾਂ ਲਈ ਖੁੱਲ੍ਹੇ ਹਨ"। ਉਹ ਹਫ਼ਤੇ ਦੋ ਹਫ਼ਤੇ ਬਾਅਦ ਗੇੜਾ ਮਾਰ ਜਾਂਦਾ। ਅਖ਼ਬਾਰਾਂ ਤੇ ਸਿੱਖ ਲਿਟਰੇਚਰ ਦੇ ਜਾਂਦਾ। ਦੁੱਖ ਸੁੱਖ ਸਾਂਝਾ ਕਰ ਜਾਂਦਾ। ਸਾਨੂੰ ਹੌਸਲੇ ਵਿਚ ਕਰ ਜਾਂਦਾ।

ਫਿਰ ਇਕ ਦਿਨ ਕੋਰਟ ਨੇ ਬਿਨਾਂ ਬੌਂਡ ਤੋਂ ਮੇਰੀ ਰਿਹਾਈ ਕਰ ਦਿੱਤੀ। ਮੈਂ ਜੇਲ੍ਹ ਤੋਂ ਸਿੱਧਾ ਗੁਰੂ ਘਰ ਗਿਆ। ਸ਼ਾਮ ਨੂੰ ਮੱਖਣ ਸਿੰਘ ਨਾਲ ਮੁਲਾਕਾਤ ਹੋਈ। ਮਿਲ ਕੇ ਲੱਗਾ ਜਿਵੇਂ ਕੁਝ ਬੰਦੇ ਦੂਜਿਆਂ ਦੇ ਕੰਮ ਆਉਣ ਲਈ ਹੀ ਬਣੇ ਹੁੰਦੇ ਹਨ। ਉਹ ਮੈਨੂੰ ਆਪਣੇ ਅਪਾਰਟਮੈਂਟ ਲੈ ਗਿਆ। ਮੈਨੂੰ ਵਰਕ ਪਰਮਿਟ ਲੈ ਕੇ ਦਿੱਤਾ। ਮੇਰੇ ਕੇਸ ਦੀ ਪੈਰਵੀ ਕਰਦਾ। ਕੋਰਟ ਵਿਚ ਬਿਆਨ ਕਰਵਾਉਂਦਾ। ਉਹ ਮੈਨੂੰ ਛੇਤੀ ਤੋਂ ਛੇਤੀ ਸੈੱਟ ਕਰਨਾ ਚਾਹੁੰਦਾ ਸੀ। ਸਾਰਾ ਪੇਪਰ ਵਰਕ ਉਹਨੇ ਹੀ ਕਰਵਾਇਆ ਸੀ। ਮੈਂ ਦਸ ਸਾਲ ਉਹਦੇ ਲਾਗੇ ਰਿਹਾ। ਫਿਰ ਉਹਨੇ ਮੈਨੂੰ ਕੈਲੇਫੋਰਨੀਆਂ ਭਾਅ ਜੀ ਅਵਤਾਰ ਕੋਲ਼ ਭੇਜ ਦਿੱਤਾ। ਉਹਨੇ ਅਵਤਾਰ ਵੀ ਨਰ ਬੰਦਾ ਟਕਰਾਇਆ। ਉਹ

ਤਾਂ ਚਾਹੁੰਦਾ ਸੀ, ਮੈਂ ਰਾਤੋ ਰਾਤ ਸਫ਼ਲ ਹੋ ਜਾਵਾਂ। ਉੱਥੇ ਕੰਮ ਤਾਂ ਸਿਸਟਮ ਵਿਚ ਪੈ ਕੇ ਹੁੰਦੇ ਹਨ। ਪੋਲੀਟੀਕਲ ਅਸਾਈਲਮ ਦਾ ਕੇਸ ਹੋਣ ਕਰ ਕੇ ਬੀਬੀ ਭਾਪਾ ਤਾਂ ਉਸੇ ਵੇਲ਼ੇ ਜਾ ਸਕਦੇ ਸਨ ਪਰ ਉਹ ਮੰਨੇ ਨਹੀਂ ਸਨ। ਜਦੋਂ ਤਕ ਮੈਨੂੰ ਸਿਟੀਜ਼ਨਸ਼ਿਪ ਮਿਲੀ, ਉੱਥੇ ਗਏ ਨੂੰ ਪੰਦਰਾਂ ਸਾਲ ਹੋ ਗਏ ਸਨ। ਹੁਣ ਮੇਰੇ ਕੋਲ਼ ਕਿਸ਼ਤਾਂ ਵਾਲ਼ਾ ਘਰ ਏ। ਆਪਣਾ ਟਰੱਕ ਆ। ਇਹ ਸਭ ਭਾਅ ਜੀ ਮੱਖਣ ਸਿੰਘ ਦੀਆਂ ਬਰਕਤਾਂ ਆ। ਜਿਉਂ ਹੀ ਮੈਨੂੰ ਸਿਟੀਜ਼ਨਸ਼ਿਪ ਮਿਲੀ। ਮੈਂ ਇੰਡੀਆ ਲਈ ਟਿਕਟ ਕਟਾ ਲਈ ਸੀ।

"ਗੁਰਜਿੰਦਰ ਸਿਆਂ, ਦਿਲ ਵਿਚ ਨਾ ਰੱਖੀਂ ਕਿ ਮੱਖਣ ਸੁੰਹ ਸਾਰਾ ਕੁਝ ਮਤਲਬ ਲਈ ਕਰਦਾ ਰਿਹਾ। ਮੇਰੀ ਭੈਣ ਆ ਮਨਪ੍ਰੀਤ। ਬੀ. ਐੱਸ ਸੀ. ਨਰਸਿੰਗ ਕੀਤੀ ਹੋਈ ਆ। ਵਾਹਿਗੁਰੂ ਦੀ ਕਿਰਪਾ ਨਾਲ ਰੰਗ ਰੂਪ ਪੱਖੋਂ ਤੇਰਾ ਉਹਦੇ ਨਾਲ ਮੇਲ ਵੀ ਆ। ਪਿੰਡ ਜਾ ਆਵੀਂ। ਮੇਰੇ ਪਿਤਾ ਜੀ ਵੀ ਆਉਣਗੇ। ਪਸੰਦ ਆ ਗਈ ਤਾਂ ਵਿਆਹ ਕਰਵਾ ਲਵੀਂ। ਜੇ ਪਸੰਦ ਨਾ ਆਈ, ਫਿਰ ਨਾ ਕਰੀਂ। ਮੈਂ ਮਾਈਂਡ ਨ੍ਹੀ ਕਰਦਾ। ਆਪਣਾ ਰਿਸ਼ਤਾ ਬਣਿਆ ਰਹੇਗਾ। ਬਾਕੀ ਜੇ ਕਰਮਾਂ ਵਿਚ ਰਿਸ਼ਤਾ ਹੋਇਆ, ਹੋ ਜਾਵੇਗਾ"। ਭਾਅ ਜੀ ਮੱਖਣ ਸਿੰਘ ਨੇ ਹਲਕੇ ਜਿਹੇ ਮੂਡ ਵਿਚ ਕਿਹਾ ਸੀ।

ਰੋਜ਼ ਤਾਂ ਉਹਦਾ ਫ਼ੋਨ ਆਉਂਦਾ ਸੀ। ਹੁਣ ਵੀ ਆਉਂਦਾ ਏ। ਇਹੋ ਜਿਹੇ ਬੰਦੇ ਦੀ ਭੈਣ ਨਾਲ ਵਿਆਹ ਕਰਵਾਉਣਾ, ਮੈਨੂੰ ਮਾਣ ਵਾਲ਼ੀ ਗੱਲ ਲੱਗਦੀ ਸੀ। ਮੈਂ ਦੇਖ ਦਿਖਾਈ ਦੇ ਚੱਕਰ ਵਿਚ ਨਾ ਪਿਆ। ਬਸ ਵਿਆਹ ਕਰਵਾਉਣ ਦੀ ਕੀਤੀ। ਮੈਂ ਕਦੇ ਵੀ ਭਾਅ ਜੀ ਮੱਖਣ ਸਿੰਘ ਦਾ ਦੇਣਾ ਨਹੀਂ ਦੇ ਸਕਦਾ। ਨਾਲੇ ਮਨਪ੍ਰੀਤ ਤਾਂ ਉਂਝ ਹੀ ਖ਼ੂਬਸੂਰਤ ਬਹੁਤ ਸੀ ਤੇ ਸੁਘੜ ਸਿਆਣੀ ਹੋਣ ਕਰ ਕੇ ਸੱਚਮੁੱਚ ਈ ਮੇਰੇ ਮਨ ਦੀ ਪ੍ਰੀਤ ਬਣ ਗਈ ਸੀ। ਮੇਰੀ ਮਨਪ੍ਰੀਤ ਨੇ ਘਰ ਆ ਸਾਂਭਿਆ ਸੀ ਪਰ ਜੋ ਕੁਝ ਉਹ ਹੁਣ ਕਰ ਰਹੀ ਆ। ਬੰਦਾ ਕਲਪਨਾ ਵੀ ਨਹੀਂ ਕਰ ਸਕਦਾ।

ਡਰਾਈਵਰ ਦੇ ਫ਼ੋਨ ਦੀ ਘੰਟੀ ਵੱਜੀ ਹੈ। ਮੇਰੇ ਕੋਲ਼ ਇੰਟਰਨੈਸ਼ਨਲ ਨੰਬਰ ਵਾਲ਼ਾ ਫ਼ੋਨ ਏ। ਮੈਂ ਕਿਸੇ ਨਾਲ ਗੱਲ ਨਹੀਂ ਕਰਦਾ। ਇਹ ਕਿਸੇ ਨਾਲ ਗੱਲਾਂ ਵਿਚ ਰੁੱਝ ਵੀ ਗਿਆ ਹੈ। ਗੱਡੀ ਦੀ ਸਪੀਡ ਓਨੀ ਈ ਆ। ਬਈ ਤੂੰ ਸਾਈਡ 'ਤੇ ਲਾ ਕੇ ਗੱਲ ਕਰ ਲੈ। ਕਿੰਨੀ ਵਾਰ ਕਿਹਾ– ਚਲਦੀ ਗੱਡੀ ਫ਼ੋਨ ਅਟੈਂਡ ਨਾ ਕਰੋ। ਇੱਧਰਲੇ ਡਰਾਈਵਰਾਂ ਨੂੰ ਜੋ ਮਰਜ਼ੀ ਕਹੀ ਜਾਵੋ। ਵਿੰਗੀਆਂ ਲੱਕੜੀਆਂ ਨੇ। ਇਹਨਾਂ ਨੇ ਕਿਹੜਾ ਮੰਨਣਾ ਹੁੰਦਾ। ਜਾਹ ਤਾਂ ਸਾਡੇ ਉੱਧਰ ਰੋਡ 'ਤੇ ਟਰੈਫ਼ਿਕ ਦਾ ਕੋਈ ਨਿਯਮ ਤੋੜ ਕੇ ਦਿਖਾਵੇ। ਉਸੇ ਵੇਲ਼ੇ ਸ਼ੈਰਿਫ ਮੋਟੀ ਟਿਕਟ ਦੇ ਜਾਂਦਾ ਆ।...ਇਹ ਭਾਈ ਸਾਹਿਬ ਤਾਂ ਅਜੇ ਤਕ ਫ਼ੋਨ ਨਾਲ ਚਿੰਬੜੇ ਹੋਏ ਹਨ। ਚਾਰੇ ਪਾਸੇ ਇਵੇਂ ਲੱਗ ਰਿਹਾ ਜਿਵੇਂ ਹਿੰਦੁਸਤਾਨੀਆਂ ਨੇ ਫ਼ੋਨਾਂ 'ਤੇ ਈ ਜੰਗ ਜਿੱਤਣੀ ਹੋਵੇ। ਜਦੋਂ ਸੁਦਾਗਰ ਦਾ ਫ਼ੋਨ ਆਇਆ ਸੀ, ਮੈਂ ਵੀ ਉਦੋਂ ਟਰੱਕ ਡਰਾਈਵ ਕਰ ਰਿਹਾ ਸੀ। 'ਬੈਕ ਕਾਲ ਕਰਦਾਂ' ਕਹਿ ਕੇ ਫ਼ੋਨ ਕੱਟ ਦਿੱਤਾ ਸੀ।

ਸੁਦਾਗਰ ਦਾ ਨਾਂ ਯਾਦ ਆਉਂਦਿਆਂ ਈ ਮਨ ਦਾ ਜ਼ਰਾ ਕੁ ਸ਼ਾਂਤ ਹੋਇਆ ਸਮੁੰਦਰ ਦੁਬਾਰਾ ਖੌਲ਼ਣ ਲੱਗ ਪਿਆ ਹੈ। ਅੱਖਾਂ ਦੀ ਲਾਲੀ ਦੀਆਂ ਡੋਰੀਆਂ ਹੋਰ

ਵਧ ਗਈਆਂ ਹੋਣੀਆਂ। ਮੈਂ ਗੈਸ ਸਟੇਸ਼ਨ 'ਤੇ ਰੁਕ ਕੇ ਉਹਨੂੰ ਫ਼ੋਨ ਲਾਇਆ ਸੀ।

"ਹੋਰ ਸੁਣਾ ਪਿੰਡ ਦਾ ਹਾਲ। ਆਂਢ-ਗੁਆਂਢ ਦਾ ਤੇ ਸਾਡੇ ਘਰ ਦਾ"। ਮੈਂ 'ਸਾਡੇ ਘਰ ਦਾ' 'ਤੇ ਜ਼ੋਰ ਦਿੱਤਾ ਸੀ।

ਮੈਂ ਭੂਆ ਦਾ ਤਾਜ਼ਾ-ਤਾਜ਼ਾ ਖ਼ਤ ਪੜ੍ਹ ਕੇ ਹਿੱਲਿਆ ਹੋਇਆ ਸੀ। ਸੁਦਾਗਰ ਮੇਰਾ ਜਮਾਤੀ ਏ ਤੇ ਦੋਸਤ ਵੀ ਏ। ਮੈਨੂੰ ਉਸ 'ਤੇ ਪੂਰਾ ਭਰੋਸਾ ਸੀ ਕਿ ਉਹ ਸੱਚ ਬੋਲੇਗਾ ਤੇ ਇਕੱਲੀ-ਇਕੱਲੀ ਗੱਲ ਆਪਣਾ ਦੁੱਖ ਸਮਝ ਕੇ ਦੱਸੇਗਾ। ਪਹਿਲਾਂ ਤਾਂ ਉਹ ਇੱਧਰ-ਉੱਧਰ ਦੀਆਂ ਮਾਰਦਾ ਰਿਹਾ। ਫਿਰ ਗਲੋਟਾ ਉੱਧੜਦਾ ਤੇ ਉਲਝਦਾ ਜਾ ਰਿਹਾ ਸੀ।

"ਭਰਾਵਾ, ਹੌਸਲਾ ਨ੍ਹੀਂ ਸੀ ਪੈ ਰਿਹਾ, ਕਿਵੇਂ ਗੱਲ ਕਰਾਂ। ਹੁਣ ਤਾਂ ਪਾਣੀ ਪੁਲ਼ਾਂ ਉੱਤੋਂ ਦੀ ਲੰਘ ਚੁੱਕਾ ਜਾਪਦਾ ਹੈ। ਸਾਰੇ ਪਿੰਡ ਵਿਚ ਰੌਲ਼ਾ ਪੈ ਗਿਆ। ਭਾਬੀ ਤੇ ਫ਼ੌਜੀ ਭਾਪੇ ਦੇ ਗ਼ਲਤ ਬਣੇ ਰਿਸ਼ਤੇ ਦਾ"।

"ਇਹ ਰੌਲ਼ਾ ਈ ਆ? ਜਾਂ ਤੂੰ ਆਪ ਵੀ ਕੁਝ ਦੇਖਿਆ"? ਮੈਨੂੰ ਅਜੇ ਵੀ ਆਪਣੇ ਭਾਪੇ 'ਤੇ ਭਰੋਸਾ ਸੀ। ਜਿਹੜਾ ਫ਼ੌਜੀ ਸਰਹੱਦ 'ਤੇ ਦੁਸ਼ਮਣਾਂ ਦਾ ਸਫ਼ਾਇਆ ਕਰਦਾ ਰਿਹਾ, ਉਹ ਦੁਸ਼ਮਣਾਂ ਦੇ ਟੋਲੇ ਵਿਚ ਕਿਵੇਂ ਜਾ ਰਲ਼ਿਆ। ਉਹ ਟੂਣੇਹਾਰੀ ਅੱਖ ਦੇ ਕਾਬੂ ਕਿਵੇਂ ਆ ਗਿਆ?

"ਥੋੜ੍ਹੇ ਦਿਨ ਹੋਏ। ਗੇਟ ਖੁੱਲ੍ਹਾ ਦੇਖ ਕੇ ਮੈਂ ਅੰਦਰ ਜਾ ਵੜਿਆ। ਭਾਬੀ ਫ਼ੌਜੀ ਭਾਪੇ 'ਤੇ ਪਾਣੀ ਦੇ ਮੱਘ ਭਰ-ਭਰ ਕੇ ਪਾ ਰਹੀ ਸੀ। ਉਹ ਭਾਬੀ ਤੋਂ ਸਾਬਣ ਲੁਆ-ਲੁਆ ਕੇ ਨਹਾ ਰਿਹਾ ਸੀ। ਮੈਨੂੰ ਦੇਖ ਕੇ ਭਾਬੀ ਦੇ ਮੱਥੇ ਵੱਟ ਪੈ ਗਏ  ਪਰ ਬੋਲੀ ਕੁਝ ਨਾ। ਪਰ ਫ਼ੌਜੀ ਦਿਮਾਗ਼ ਨੇ ਹੱਦ ਈ ਕਰ ਦਿੱਤੀ। ਕਹਿਣ ਲੱਗੇ "ਓਏ ਸੱਗੀ, ਘੰਟੀ ਵਜਾਉਣ ਲਈ ਲਾਈ ਹੋਈ ਆ"। ਇਹ ਸ਼ਬਦ ਉਹਨਾਂ ਇੰਨੇ ਕੁਰੱਖਤ ਲਹਿਜ਼ੇ ਵਿਚ ਵਰਤੇ, ਮੈਂ ਤਾਂ ਜਿਵੇਂ ਮਰ ਹੀ ਗਿਆ ਹੋਵਾਂ। ਮੈਂ ਆਸਰਾ ਭਾਲਣ ਲਈ ਬੀਬੀ ਦੇ ਕਮਰੇ ਵੱਲ ਚਲਾ ਗਿਆ। ਉਹ ਵੀ ਚੁੱਪ। ਭਰਾਵਾ ਉਹਦੀ ਕਿੱਥੇ ਚਲਦੀ ਆ ਹੁਣ। ਨਾਲੇ ਜਦੋਂ ਵਹੁਟੀਆਂ ਆ ਜਾਣ, ਮਾਵਾਂ ਪਿੱਛੇ ਪੈ ਜਾਂਦੀਆਂ ਹਨ। ਉਹਦਾ ਵਿਚਾਰੀ ਦਾ ਚੂਲ਼ਾ ਕੀ ਟੁੱਟਿਆ, ਨਾਤੇ ਈ ਤੋੜ ਬੈਠੀ"।

ਮੈਂ ਫ਼ੋਨ ਕੱਟ ਕੇ ਟਰੱਕ ਤੋਰ ਤਾਂ ਲਿਆ ਪਰ ਮੂਹਰੇ ਦਿਸੇ ਕੁਝ ਨਾ। ਅੱਖਾਂ ਅੱਗੇ ਹਨੇਰਾ ਆਈ ਜਾਵੇ। ਦੋ-ਤਿੰਨ ਵਾਰ ਟੱਕਰ ਹੋਣੋਂ ਵੀ ਬਚੀ। ਫਰੀਵੇਅ 'ਤੇ ਪਾਇਆ ਤਾਂ ਮੋਹਰੇ ਸ਼ੈਰਿਫ ਚਲਾਨ ਕੱਟ ਰਿਹਾ ਸੀ। ਮੈਂ ਉਸ 'ਮਾਮੇ' ਨੂੰ ਦੇਖ ਕੇ ਡਰ ਗਿਆ। ਟਰੱਕ, ਟਰੱਕ ਸ਼ੌਪ 'ਤੇ ਜਾ ਖੜ੍ਹਾ ਕੀਤਾ। ਲੋਡ ਕਿਸੇ ਹੋਰ ਨੂੰ ਚੁਕਾਉਣ ਲਈ ਡੈਸਪੈਚਰ ਨੂੰ ਰੀਕੁਐਸਟ ਕੀਤੀ। ਮੈਂ ਟਰੱਕ ਵਿਚਲੇ ਬੈੱਡ 'ਤੇ ਪੈ ਗਿਆ। ਪਰ ਅੱਖਾਂ ਨਾ ਮੀਟ ਹੋਈਆਂ।

ਜਦੋਂ ਤਕ ਮੇਰਾ ਕਾਰਡ ਨਹੀਂ ਮੁੱਕ ਗਿਆ, ਮੈਂ ਸੁਦਾਗਰ ਨਾਲ ਗੱਲੀਂ ਲੱਗਾ ਰਿਹਾ ਸੀ। ਉਹਦੇ ਉਹੀ ਬੋਲ ਮੇਰੇ ਕੰਨਾਂ ਵਿਚ ਵੱਜਣ ਲੱਗੇ। ਲੋਕ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਆ। ਉਹ ਵੀ ਉਹਨੇ ਮੈਨੂੰ ਦੱਸੀਆਂ ਸਨ। ਜੇ ਸਾਰਾ ਕੁਝ ਸੱਚ ਸੀ, ਮੈਂ ਕਿਵੇਂ ਲੋਕਾਂ ਨੂੰ ਰੋਕ ਸਕਦਾ ਸੀ? ਲੋਕਾਂ ਦੀ ਜ਼ੁਬਾਨ ਤੇ ਵਗਦੀ ਹਵਾ ਨੂੰ ਕੋਈ ਫੜ ਨਹੀਂ ਸਕਦਾ। ਇਹ ਹਵਾ ਵੀ ਕਾਲ਼ੀ ਹਨੇਰੀ ਬਣਦੀ ਦਿਸ ਰਹੀ ਸੀ।

ਇਸ ਹਨੇਰੀ ਵਿਚ ਉੱਡਿਆ, ਮੈਂ ਯਾਦਾਂ ਦੇ ਵਾਵਰੋਲ਼ਿਆਂ ਵਿਚ ਘੁੰਮਣ ਲੱਗਾ।

ਮੈਨੂੰ ਯਾਦ ਆਇਆ- ਜਦੋਂ ਅਸੀਂ ਛੇਵੀਂ ਸੱਤਵੀਂ ਜਮਾਤ ਵਿਚ ਪੜ੍ਹਦੇ ਸੀ, ਸਾਡਾ ਗੁਆਂਢੀ ਕਰਮਾ ਈਰਾਨ ਗਿਆ ਹੋਇਆ ਸੀ। ਉਦੋਂ ਇਰਾਕ ਤੇ ਈਰਾਨ ਦੀ ਜੰਗ ਛਿੜ ਪਈ ਸੀ। ਕਰਮੇ ਦਾ ਕੋਈ ਥਹੁ ਪਤਾ ਨਾ ਲੱਗੇ। ਨਾ ਚਿੱਠੀ ਨਾ ਪੱਤਰ। ਪਿੱਛੇ ਸੁਰਿੰਦਰ ਭਾਬੀ, ਦੋ ਬੱਚੇ ਤੇ ਤਾਇਆ ਜੀ ਉਹਦੀ ਰੋਜ਼ ਉਡੀਕ ਕਰਨ। ਤਿੰਨ ਚਾਰ ਸਾਲ ਲੰਘ ਗਏ ਪਰ ਉਹ ਨਾ ਆਇਆ। ਤਾਏ ਨੇ ਹੋਰ ਮੱਝਾਂ ਰੱਖ ਲਈਆਂ। ਦੁੱਧ ਵੇਚ ਕੇ ਗੁਜ਼ਾਰਾ ਕਰਨ ਲੱਗੇ। ਸ਼ਾਮਾਂ ਨੂੰ ਲੋਕਾਂ ਨੇ ਦੁੱਧ ਲੈਣ ਆਉਣਾ। ਮੈਂ ਤੇ ਸੁਦਾਗਰ ਵੀ ਉਹਨਾਂ ਦੇ ਘਰ ਖੇਡਣ ਚਲੇ ਜਾਂਦੇ। ਭਾਬੀ ਤਾਏ ਤੋਂ ਘੁੰਡ ਕੱਢਦੀ ਸੀ। ਚੁੰਨੀ ਦੇ ਲੜ ਵਿੱਚੋਂ ਈ ਭਾਬੀ ਦੀਆਂ ਅੱਖਾਂ ਤਾਏ ਵਿੱਚੋਂ ਪਤਾ ਨ੍ਹੀਂ ਕੀ ਭਾਲ਼ਦੀਆਂ ਰਹਿੰਦੀਆਂ ਸਨ, ਉਹਨੇ ਤਾਏ ਦੇ ਮੂੰਹ ਵੱਲ ਵੇਖੀ ਜਾਣਾ। ਦੁੱਧ ਦਾ ਮੱਘ ਭਰ ਕੇ ਉਹਨੂੰ ਦਿਖਾਲਣਾ। ਫਿਰ ਅਗਲੇ ਦੇ ਡੱਬੇ ਵਿਚ ਉਲਟਾਉਣਾ। ਅਸੀਂ ਡੇਢ ਦੋ ਘੰਟੇ ਉਹਨਾਂ ਦਾ ਅੱਖ ਮਟੱਕਾ ਦੇਖੀ ਜਾਣਾ। ਹੌਲ਼ੀ-ਹੌਲ਼ੀ ਪਿੰਡ ਵਿਚ ਉਹਨਾਂ ਦੇ ਘਿਉ ਖਿਚੜੀ ਹੋਣ ਦਾ ਰੌਲ਼ਾ ਪੈ ਗਿਆ ਸੀ। ਇਹ ਖ਼ਬਰ ਭੂਆ ਤਕ ਅੱਪੜੀ ਤਾਂ ਉਹ ਲੋਹੀ ਲਾਖੀ ਹੋਈ, ਉਸੇ ਵੇਲ਼ੇ ਉਹਨਾਂ ਦੇ ਘਰ ਜਾ ਪੁੱਜੀ ਸੀ। ਉੱਚੀ-ਉੱਚੀ ਸੰਘ ਘਰੋੜ-ਘਰੋੜ ਕੇ ਉਹਨੇ ਦੋਵਾਂ ਦੀ ਮਿੱਟੀ ਪੱਟ-ਪੱਟ ਅੰਬਰੀਂ ਚੜ੍ਹਾ ਦਿੱਤੀ। ਦੋਵਾਂ ਨੂੰ ਸ਼ਰੀਕੇ ਵਿਚ ਬਹਾ ਕੇ ਕੰਨਾਂ ਨੂੰ ਹੱਥ ਲੁਆਏ।

ਮੈਨੂੰ ਲੱਗਦੈ ਸਾਡੇ ਘਰ ਦੀ ਗੱਲ ਸੱਚੀ ਨਹੀਂ ਹੋਣੀ। ਜੇ ਸੱਚੀ ਹੁੰਦੀ ਹੁਣ ਤਕ ਭੂਆ...। ਮਨਪ੍ਰੀਤ ਦੇ ਸੁਭਾਅ ਦਾ ਕੀ ਪਤਾ? ਹੋ ਸਕਦਾ ਬਾਹਲ਼ੀ ਲੜਾਕੀ ਹੋਵੇ। ਭੂਆ ਝੇਪ ਮੰਨਦੀ ਹੋਵੇ। ਮੈਂ ਤਾਂ ਵਿਆਹ ਪਿੱਛੋਂ ਪੰਜ ਹਫ਼ਤੇ ਉਹਦੇ ਕੋਲ਼ ਰਿਹਾ। ਫਿਰ ਉਡਾਰੀ ਮਾਰ ਲਈ ਸੀ। ਮੈਂ ਘਰ ਫ਼ੋਨ ਕਰਦਾ ਆਂ। ਬੀਬੀ ਵੀ ਕੁਸਕਦੀ ਨਹੀਂ। ਉਹਦੇ ਕਹਿਣ ’ਤੇ ਤਾਂ ਮੈਂ ਮਨਪ੍ਰੀਤ ਦੀ ਪਟੀਸ਼ਨ ਕੀਤੀ ਸੀ। ਸਾਡੀ ਦੋਨਾਂ ਦੀ ਉਮਰ ਵਿਚ ਫ਼ਰਕ ਆ। ਉਹ ਮੈਤੋਂ ਨੌਂ-ਦਸ ਸਾਲ ਛੋਟੀ ਏ। ਅੰਬੈਸੀ ਵਾਲ਼ੇ ਸਾਡੀ ਮੈਰਿਜ ’ਤੇ ਸ਼ੱਕ ਕਰਦੇ ਆ। ਔਬਜੈਕਸ਼ਨ ਲਾਈ ਜਾਂਦੇ ਆ। ਮੈਂ ਤਾਂ ਉਹਦੇ ਆਉਣ ਦੀ ਉਡੀਕ ਵਿਚ ਦਿਨ ਕਟੀ ਕਰ ਰਿਹਾ ਸੀ। ਆਹ ਤਾਂ ਪਤਾ ਹੀ ਨਹੀਂ ਸੀ।

ਮੈਂ ਸੋਚਦਾ ਸਾਂ ਕਿ ਹੋ ਸਕਦੈ ਭੂਆ ਆਦਤ ਮੁਤਾਬਿਕ ਵਧਾਅ-ਚੜ੍ਹਾਅ ਕੇ ਗੱਲ ਕਰਦੀ ਹੋਵੇ। ਉਂਝ ਵੀ ਭੂਆ ਮੈਨੂੰ ਆਪ ਰਿਸ਼ਤਾ ਕਰਾਉਣਾ ਚਾਹੁੰਦੀ ਸੀ ਪਰ ਮੈਂ ਤਾਂ ਮਨਪ੍ਰੀਤ ਦੇ ਭਰਾ ਦਾ ਅਹਿਸਾਨ ਚੁਕਾਉਣਾ ਚਾਹੁੰਦਾ ਸੀ। ਇਸ ਕਰ ਕੇ ਭੂਆ ਵਾਲ਼ਾ ਰਿਸ਼ਤਾ ਨਾ ਲਿਆ ਪਰ ਸੁਦਾਗਰ ਤਾਂ ਸਿਆਣਾ ਬੰਦਾ। ਨਾ ਮੇਰਾ ਕੋਈ ਚਾਚਾ, ਨਾ ਤਾਇਆ ਤੇ ਨਾ ਹੀ ਕੋਈ ਭੈਣ ਭਾਈ। ਇਕੱਲੀ ਤਾਂ ਵਣਾਂ ਵਿਚ ਲੱਕੜੀ ਵੀ ਨਾ ਹੋਵੇ। ਹੁਣ ਪਤਾ ਲੱਗਦੈ ਕਿ ਕੋਈ ਨਾਲ ਜੰਮਿਆ ਜ਼ਰੂਰ ਹੋਣਾ ਚਾਹੀਦਾ। ਢਿੱਡ ਦੀ ਗੱਲ ਕਰਨ ਲਈ। ਦੁੱਖ ਵੰਡਿਆ ਜਾਂਦਾ ਤੇ ਹੱਲ ਵੀ ਨਿਕਲ ਜਾਂਦੇ ਆ। ਆਪਣੀ ਕਿਸਮਤ ’ਤੇ ਰੋਂਦਾ, ਮੈਂ ਟਰੱਕ ਤੋਰ ਲਿਆ ਸੀ। ਮੇਰੇ ਸਾਹਮਣੇ ਕੋਈ ਮੰਜ਼ਿਲ ਨਾ ਰਹੀ। ਖ਼ੁਦ ਨੂੰ ਇਕ ਅੰਨ੍ਹੀ ਗਰਕ ਹੁੰਦੀ ਨ੍ਹੇਰੀ ਗੁਫ਼ਾ ਵੱਲ ਜਾਂਦੇ ਦੇਖ ਰਿਹਾ ਸੀ। ਪਤਾ ਨਹੀਂ ਕਿਵੇਂ ਮੈਂ ਉਸ ਦਿਨ ਘਰ ਪੁੱਜਿਆ ਹੋਵਾਂਗਾ। ਜਦੋਂ ਟਰੱਕ ਖੜ੍ਹਾ ਕਰ ਕੇ ਘਰ ਨੂੰ ਤੁਰਿਆ, ਮੀਂਹ ਪੈ ਕੇ ਹਟਿਆ ਸੀ। ਠੰਡੀ ਹਵਾ ਸਿਰ

ਨੂੰ ਠਾਰਨ ਲੱਗੀ ਪਰ ਮੇਰੇ ਅੰਦਰ ਤਾਂ ਅੱਗ ਮੱਚੀ ਹੋਈ ਸੀ।

"ਭਾਈ ਸਾਹਿਬ, ਕੁਰੂਕਸ਼ੇਤਰ ਪਹੁੰਚ ਗਏ ਆਂ। ਕੁਝ ਛਕਣਾ ਛਕਾਉਣਾ ਕਿ ਚੱਲਦੇ ਰਹੀਏ" ਡਰਾਈਵਰ ਉਬਾਸੀ 'ਤੇ ਉਬਾਸੀ ਲੈ ਰਿਹਾ।

"ਭਰਾਵਾ, ਤੂੰ ਜੇ ਫ਼ਰੈੱਸ਼ ਹੋਣਾ ਤਾਂ ਹੋ ਲੈ। ਮੇਰਾ ਤਾਂ ਬਸ..."। ਮੈਂ ਤਾਂ ਕਦੋਂ ਦਾ ਕੁਰੂਕਸ਼ੇਤਰ ਪੁੱਜਿਆ ਹੋਇਆ ਹਾਂ। ਜੇਬ ਵਿੱਚੋਂ ਸੌ ਦਾ ਨੋਟ ਫੜਾਉਂਦਿਆਂ ਡਰਾਈਵਰ ਨੂੰ ਕਿਹਾ ਏ।

ਸਾਹਮਣੇ ਚੌਂਕ ਵਿਚ ਖੜ੍ਹੇ ਵਿਸ਼ਾਲ ਰੱਥ 'ਤੇ ਕ੍ਰਿਸ਼ਨ ਸਾਰਥੀ ਬਣਿਆ ਬੈਠਾ ਸੀ ਤੇ ਅਰਜਨ ਨੂੰ ਯੁੱਧ ਲੜਨ ਲਈ ਪ੍ਰੇਰਿਤ ਕਰ ਰਿਹਾ ਸੀ। ਮੈਨੂੰ ਮਹਿਸੂਸ ਹੋਇਆ, ਜਿਵੇਂ ਅਰਜਨ ਦੀ ਜਗ੍ਹਾ ਮੈਂ ਰੱਥ 'ਤੇ ਬੈਠਾ ਹੋਵਾਂ। ਮੇਰੇ ਹੱਥਾਂ ਵਿਚ ਤਲਵਾਰ, ਤੀਰ ਕਮਾਨ ਤੇ ਹੋਰ ਵੀ ਹਥਿਆਰ ਹੋਣ। ਕੌਰਵਾਂ ਵਾਲ਼ੇ ਰੱਥ 'ਤੇ ਮੈਨੂੰ ਮਨਪ੍ਰੀਤ ਬੈਠੀ ਨਜ਼ਰ ਆ ਰਹੀ ਸੀ। ਨਾਲ ਦੇ ਰੱਥ 'ਤੇ ਫ਼ੌਜੀ। ਮਜਬੂਰ ਹੋਈ ਬੀਬੀ ਭੀਸ਼ਮ ਲੱਗ ਰਹੀ ਸੀ।

"ਘਰਾਂ ਦੀਆਂ ਜੰਗਾਂ ਤਬਾਹੀ ਤੋਂ ਵੱਧ ਕੁਝ ਨਹੀਂ ਦਿੰਦੀਆਂ"। ਬੀਬੀ ਮੈਨੂੰ ਰੋਕਣ ਲਈ ਭੱਜੀ ਆ ਰਹੀ ਏ ਪਰ ਮੇਰੇ ਮਨ ਦਾ ਕ੍ਰਿਸ਼ਨ ਜ਼ੋਰ ਪਾ ਰਿਹਾ ਹੈ। ਮੈਂ ਤਲਵਾਰ ਤੇਜ਼ ਘੁਮਾਈ ਜਾ ਰਿਹਾ ਹਾਂ। ਤਲਵਾਰ ਸਹੀ ਟਿਕਾਣੇ 'ਤੇ ਵਾਰ ਕਰ ਰਹੀ ਏ। ਦੋਵਾਂ ਦੇ ਸੀਸ ਲਾਹ ਕੇ ਅਹੁ ਮਾਰੇ ਹਨ। ਧੜ ਤੜਫ਼ ਰਹੇ ਨੇ। ਬੀਬੀ ਧੜਾਂ ਲਾਗੇ ਬੈਠ ਗਈ ਆ। ਵਿਰਲਾਪ ਕਰਨ ਲੱਗ ਪਈ ਹੈ। ਕ੍ਰਿਸ਼ਨ ਭਗਵਾਨ ਮੁਸਕਰਾ ਰਹੇ ਹਨ। ਮੈਨੂੰ ਆਪਣੇ ਕੀਤੇ 'ਤੇ ਮਾਣ ਮਹਿਸੂਸ ਹੋਣ ਲੱਗਾ।

"ਸਾਹਿਬ ਜੀ, ਟੋਇਅਲੈਟ ਜਾਣੈ ਤਾਂ ਜਾ ਆਵੋ"। ਡਰਾਈਵਰ ਨੇ ਸ਼ੀਸ਼ੇ ਸਾਫ਼ ਕਰਦਿਆਂ ਚੱਲ ਰਹੀ ਜੰਗ ਨੂੰ ਰੋਕਿਆ ਆ ਤੇ ਮਰਦਾਨਾ ਰੈੱਸਟ ਰੂਮ ਵੱਲ ਇਸ਼ਾਰਾ ਕੀਤਾ ਹੈ।

ਮੈਂ ਸੁਪਨੇ ਨਾਲੋਂ ਟੁੱਟਿਆ ਹਾਂ। ਅਰਜਨ ਕੋਲ਼ ਤੀਰ ਰੱਥ ਹੈਗੇ ਨੇ। ਤੇ ਕ੍ਰਿਸ਼ਨ ਵੱਲੋਂ ਯੁੱਧ ਦਾ ਦਿੱਤਾ ਹੋਇਆ ਗਿਆਨ ਵੀ। ਹਥਿਆਰ ਤਾਂ ਮੈਂ ਗੁਲਾਟੀ ਤੋਂ ਲੈ ਲਵਾਂਗਾ ਪਰ ਗਿਆਨ "ਯੁੱਧ ਲੜਨ ਲਈ ਯੁੱਧ ਬਾਰੇ ਗਿਆਨ ਜ਼ਰੂਰੀ ਹੋਣਾ ਚਾਹੀਦਾ ਹੈ। ਜੇ ਗਿਆਨ ਨਹੀਂ ਹਥਿਆਰ ਕਿਵੇਂ ਚਲਾਵਾਂਗਾ" ਹੁਣ ਮੈਂ ਦੁਬਿਧਾ ਵਿਚ ਫਸ ਗਿਆ ਹਾਂ। ਮੇਰੇ ਸਾਹਮਣੇ ਰਸਤਾ ਸਾਫ਼ ਨਹੀਂ ਹੈ। ਮੈਂ ਡਰਾਈਵਰ ਨੂੰ ਚੱਲਣ ਦਾ ਇਸ਼ਾਰਾ ਮਾਰਿਆ ਏ। ਉਸ ਨੇ ਪਰਫਿਊਮ ਛਿੜਕਿਆ ਹੈ ਤੇ ਕੰਨਾਂ ਨੂੰ ਹੱਥ ਲਾ ਕੇ ਗੱਡੀ ਤੋਰ ਲਈ ਏ।

ਮੈਂ ਨਿਗ੍ਹਾ ਸ਼ੀਸ਼ੇ ਵਿੱਚੋਂ ਬਾਹਰ ਘੁਮਾਈ ਆ। ਅੱਵਲ ਤਾਂ ਸੜਕ ਕੰਢੇ ਦਰੱਖ਼ਤ ਦਿਖਦੇ ਹੀ ਨਹੀਂ। ਜਿਹੜੇ ਟਾਵੇਂ-ਟਾਵੇਂ ਹੈਗੇ ਨੇ, ਉਹ ਵੀ ਸੁੱਕੇ ਹੋਏ ਹਨ।ਫਿਰ ਹਰਿਆਲੀ ਕਿੱਥੋਂ ਆ ਜਾਊ? ਅੱਗੇ ਛਾਂਦਾਰ ਦਰੱਖ਼ਤ ਛਾਂ ਦੇਣ ਲਈ ਹੁੰਦੇ ਸਨ। ਫ਼ਲਦਾਰ ਬੂਟਿਆਂ ਦੀ ਮਿਠਾਸ ਨੇ ਸਾਡੇ ਰਿਸ਼ਤੇ ਵੀ ਮਿੱਠੇ ਕੀਤੇ ਹੁੰਦੇ ਸਨ। ਇਹਨਾਂ ਰੁੱਖਾਂ ਦੇ ਖ਼ਾਤਮੇ ਨਾਲ ਮੌਸਮ ਤਾਂ ਬੇਯਕੀਨੇ ਹੋਏ ਹੀ ਹਨ, ਨਾਲ ਰਿਸ਼ਤਿਆਂ ਦਾ ਵੀ ਕੋਈ ਇਤਬਾਰ ਨਹੀਂ ਰਿਹਾ। ਵਿਕਾਸ ਦੇ ਨਾਂ 'ਤੇ ਸਭ ਕੁਝ ਖ਼ਤਮ ਕੀਤਾ ਜਾ ਰਿਹਾ।

ਡਰਾਈਵਰ ਗੱਡੀ ਦੀ ਸਪੀਡ ਵੀ ਵਧਾਈ ਜਾ ਰਿਹਾ। ਇਕ-ਇਕ ਕਰ ਕੇ ਛੋਟੇ ਸ਼ਹਿਰਾਂ ਨੂੰ ਪਿੱਛੇ ਧਕੇਲਦੀ ਹੋਈ ਗੱਡੀ ਸ਼ਰਰ-ਸ਼ਰਰ ਦੀ ਆਵਾਜ਼ ਦੇ ਰਹੀ ਹੈ। ਪਤਾ ਨ੍ਹੀਂ ਕਿਉਂ ਮੈਨੂੰ ਇਸ ਆਵਾਜ਼ ਵਿੱਚੋਂ ਭੈਅ ਆ ਰਿਹਾ ਹੈ। ਸਾਹਮਣੇ ਹਰੇ ਰੰਗ ਦੇ ਬੋਰਡ ਉੱਤੇ ਝਾਉਲ਼ਾ-ਝਾਉਲ਼ਾ ਜਿਹਾ ਅੰਬਾਲਾ ਸ਼ਬਦ ਪੜ੍ਹਿਆ ਤਾਂ ਕੁਰੁਕਸ਼ੇਤਰ ਵਿਚਲਾ ਚੀਕ ਚਿਹਾੜਾ ਫਿਰ ਤੋਂ ਕੰਨਾਂ ਵਿਚ ਗੂੰਜਣ ਲੱਗ ਪਿਆ ਏ।

ਮੇਰੇ ਪੇਂਡੂ ਰਾਣੀਪੁਰ ਵਾਲ਼ੇ ਸਰਪੰਚ ਦੇ ਟੱਬਰ ਨੂੰ 'ਅੰਬਾਲੇ ਵਾਲ਼ੇ' ਕਰ ਕੇ ਸੱਦਦੇ ਆ। ਪੁਰਾਣੇ ਸਮਿਆਂ ਵਿਚ ਸਰਪੰਚ ਪਾਖਰ ਸੂੰਹ ਦਾ ਪੜਦਾਦਾ ਯੂਬਾ ਸਿਟੀ ਵਾਲ਼ੇ ਪਾਸੇ ਕਿਸੇ ਮੈਕਸੀਕਨ ਨਾਲ ਘਰ ਵਸਾਈ ਬੈਠਾ ਸੀ। ਉੱਧਰ ਪੰਜਾਬ ਵਿਚ ਸਰਪੰਚ ਦੀ ਪੜਦਾਦੀ ਅੰਬਾਲੇ ਵੱਲ ਦੇ ਕਿਸੇ ਡਰਾਈਵਰ ਨੂੰ ਘਰ ਰੱਖੀ ਬੈਠੀ ਸੀ। ਇਹਦੇ ਦਾਦੇ ਦੀ ਸ਼ਕਲ ਉਸ ਅੰਬਾਲੇ ਵਾਲ਼ੇ ਨਾਲ ਮਿਲਦੀ ਸੀ। ਉਦੋਂ ਦੇ ਇਹਨਾਂ ਨੂੰ ਪਿੰਡ ਦੇ ਲੋਕੀਂ ਅੰਬਾਲੇ ਵਾਲ਼ੇ ਈ ਸੱਦਦੇ ਆ। ਇਹ ਅੰਬਾਲੇ ਵਾਲ਼ਾ ਸਰਦਾਰ ਸੈਕਰਾਮੈਂਟੋ ਆਪਣੀ ਧੀ ਕੋਲ਼ ਆਇਆ ਹੋਇਆ। ਇਹਦਾ ਜੁਆਈ ਵੀ ਟਰੱਕ ਚਲਾਉਂਦਾ। ਇਹ ਉਹਦੇ ਨਾਲ ਟਰੱਕ 'ਤੇ ਸਿਆਟਲ ਦੇਖਣ ਆ ਗਿਆ। ਮੈਂ ਵੀ ਉੱਥੇ ਸੇਬਾਂ ਤੇ ਪੀਚ ਦਾ ਲੋਡ ਚੁੱਕਣ ਵੇਅਰ ਹਾਊਸ ਪੁੱਜਾ ਹੋਇਆ ਸੀ। ਅੰਬਾਲੇ ਵਾਲ਼ਾ ਵੀ ਆਪਣੇ ਜੁਆਈ ਨਾਲ ਫਰੂਟ ਲੈਣ ਦੀ ਵੇਟ ਕਰੇ। ਮੈਨੂੰ ਦੇਖ ਕੇ ਖ਼ੁਸ਼ ਹੋ ਗਿਆ। ਮੈਂ ਤਾਂ ਇਕੱਠਾ ਜਿਹਾ ਹੋਈ ਜਾਵਾਂ। ਇਹ ਸਾਰੇ ਪਿੰਡ ਦੀਆਂ ਕਹਾਣੀਆਂ ਸੁਣਾਈ ਜਾਵੇ। ਫਿਰ ਆਪਣੇ ਜੁਆਈ ਦੇ ਸਾਹਮਣੇ ਈ ਕਹਿਣ ਲੱਗਾ,

"ਮੁੰਡਿਆ, ਫ਼ੌਜੀ ਤੇਰੇ ਨਾਲ ਠੀਕ ਨਹੀਂ ਕਰ ਰਿਹਾ। ਤੈਨੂੰ ਸੁਦਾਗਰ ਨੇ ਦੱਸਿਆ ਈ ਹੋਣਾ। ਤੈਨੂੰ ਪਤਾ ਤੁਹਾਡੇ ਘਰਾਂ ਦੇ ਪਿੱਛੇ ਕੁੱਬਿਆਂ ਦੇ ਖੱਤੇ ਆ। ਉਹ ਦੱਸਦੇ ਸਨ ਉਹਨਾਂ ਦੇ ਖੱਤੇ ਖ਼ੂਨ ਨਾਲ ਲਿਬੜੇ ਕੱਪੜਿਆਂ ਤੇ ਰੂੰ ਨਾਲ ਭਰੇ ਪਏ ਹਨ। ਭਾਈ ਤੇਰਾ ਪਿਉ ਪਿੰਡ ਦੇ ਸੰਸਕਾਰਾਂ ਨੂੰ ਵੀ ਭੁੱਲ ਗਿਆ। ਮੈਂ ਘਰ ਗਿਆ ਤਾਂ ਤੇਰੀ ਵਹੁਟੀ ਉਹਦੇ ਨਾਲ ਹਿੜਹਿੜ ਗੱਲਾਂ ਕਰ ਰਹੀ ਸੀ। ਨਾ ਸਿਰ 'ਤੇ ਚੁੰਨੀ ਨਾ ਕੋਈ ਹੋਰ ਕੱਪੜਾ। ਸਹੁਰੇ ਕੋਲ਼ ਬਹੂਆਂ ਸਾਡੇ ਪਿੰਡਾਂ ਵਿਚ ਇਉਂ ਨ੍ਹੀਂ ਬਹਿੰਦੀਆਂ"।

ਉਹ ਅਖ਼ਬਾਰ ਪੜ੍ਹ ਰਿਹਾ ਸੀ। ਅਖਬਾਰ ਨੂੰ ਪਾਸੇ ਰੱਖਦਿਆਂ ਬੋਲਿਆ, "ਤੁਹਾਡੇ ਗੁਆਂਢੀ ਤਾਂ ਇਹ ਵੀ ਕਹਿੰਦੇ ਆ, ਤੇਰੀ ਵਹੁਟੀ ਉਹਦੇ ਤਾਕਤ ਦੇ ਟੀਕੇ ਲੁਆਉਂਦੀ ਆ ਤਾਂ ਕਿ ਉਹਦੀ ਮਰਦਾਨਗੀ ਬਣੀ ਰਹੇ। ਲੋਕ ਤਾਂ ਹੋਰ ਵੀ ਬਹੁਤ ਕੁਝ ਬੋਲਦੇ ਆ। ਮੈਨੂੰ ਤਾਂ ਤੇਰੀ ਮਾਂ 'ਤੇ ਤਰਸ ਆਉਂਦਾ। ਇਸ ਉਮਰ ਵਿਚ ਵਿਚਾਰੀ ਸਭ ਕੁਝ ਅੱਖਾਂ ਸਾਹਮਣੇ...। ਮੈਂ ਉਹਨੂੰ ਬਥੇਰਾ ਕਿਹਾ ਭਾਈ ਕੁਝ ਬੋਲ। ਉਹ ਨੀ ਕੁਸਕੀ। ਤੇਰੇ ਨਾਲ ਕਿਹੜਾ ਫ਼ੋਨ 'ਤੇ ਗੱਲ ਕਰਦੀ ਹੋਣੀ ਆ।...ਬਾਕੀ ਸਰਪੰਚ ਹੋਣ ਦੇ ਨਾਤੇ ਮੇਰੀ ਹਮਦਰਦੀ ਪੁੱਤਰਾ ਤੇਰੇ ਨਾਲ ਆ। ਤੂੰ ਜੋ ਕਹੇਂਗਾ ਤਨੋਂ ਮਨੋਂ ਮੈਂ ਤੇਰੇ ਨਾਲ ਆਂ"।

ਲੱਗਦਾ ਸਰਪੰਚੀ ਦਾ। ਆਪਣੇ ਜੁਆਈ ਸਾਹਮਣੇ ਮੇਰਾ ਜਲੂਸ ਕੱਢ ਦਿੱਤਾ ਸੀ। ਹੋ ਸਕਦਾ ਧੀ ਨੂੰ ਵੀ ਦੱਸ ਆਇਆ ਹੋਵੇ। ਗੱਲ ਸਾਰੇ ਕੈਲੇਫੋਰਨੀਆਂ ਵਿਚ ਫੈਲ ਜਾਣੀ ਆ। ਸਰਪੰਚ ਦੀਆਂ ਗੱਲਾਂ ਨੇ ਭਾਂਬੜ ਈ ਬਾਲ਼ ਸੁੱਟੇ ਸਨ। ਮੇਰੇ ਮਨ

ਨੇ ਦੋਨਾਂ ਦਾ ਕਤਲ ਕਰਨ ਦਾ ਫ਼ੈਸਲਾ ਕਰ ਲਿਆ। ਮੈਨੂੰ ਪਲਵਿੰਦਰ ਸਿੰਘ ਗੁਲਾਟੀ ਦਾ ਚੇਤਾ ਆ ਗਿਆ। ਉਹ ਕਦੇ ਭੁੱਲਿਆ ਵੀ ਨਹੀਂ। ਅਮਰੀਕਾ ਪੁੱਜਣ ਤਕ ਸਾਡੀ ਸਾਰੀ ਜ਼ਮੀਨ ਉਹਦੇ ਕੋਲ਼ ਗਹਿਣੇ ਪਈ ਸੀ। ਮੈਂ ਅਠਾਰਾਂ-ਅਠਾਰਾਂ ਘੰਟੇ ਕੰਮ ਕੀਤਾ ਤੇ ਸਭ ਤੋਂ ਪਹਿਲਾਂ ਜ਼ਮੀਨ ਛੁਡਾਈ। ਫੇਰ ਉਹ ਭਾਪੇ ਨੂੰ ਹੋਰ ਜ਼ਮੀਨ ਖ਼ਰੀਦ ਕੇ ਦੇਣ ਲੱਗ ਪਿਆ। ਜਿਉਂ ਹੀ ਪੰਜਾਬ 'ਤੇ ਚੰਗੇ ਦਿਨ ਆਏ, ਗੁਲਾਟੀ ਰੀਅਲ ਅਸਟੇਟ ਦਾ ਕੰਮ ਕਰਨ ਲੱਗ ਪਿਆ ਸੀ। ਹੁਣ ਤੇ ਉਹਦਾ ਆਪਣਾ ਮੌਲ ਆ। ਨੈਸ਼ਨਲ ਪਾਰਟੀ ਤੋਂ ਐੱਮ. ਐੱਲ. ਏ. ਦੀ ਟਿਕਟ ਦਾ ਦਾਅਵੇਦਾਰ ਵੀ ਆ। ਮੈਂ ਉਹਦੇ ਨਾਲ ਗੱਲ ਤੋਰੀ। ਉਹ ਹੱਸ ਕੇ ਕਹਿਣ ਲੱਗਾ, "ਔਰਤਾਂ-ਮਰਦਾਂ ਦੇ ਨਜਾਇਜ਼ ਸਬੰਧ ਤਾਂ ਹੁਣ ਪੰਜਾਬ ਵਿਚ ਆਮ ਗੱਲ ਹੋ ਗਈ ਏ। ਬਾਕੀ ਹੁਣ ਫਾਹਾ ਵਢਾਉਣ ਵਾਲ਼ੇ ਕੰਮ ਮਹਿੰਗੇ ਹੋ ਗਏ"।

ਮੈਂ ਆਪਣਾ ਫ਼ੈਸਲਾ ਨਾ ਬਦਲਿਆ। ਸਗੋਂ ਇੰਡੀਆ ਲਈ ਜਹਾਜ਼ ਚੜ੍ਹ ਆਇਆ ਹਾਂ।

ਪੰਜਾਬ ਦਾ ਬੋਰਡ ਸਵਾਗਤ ਕਰ ਰਿਹਾ ਏ। ਬਾਹਰ ਸ਼ਾਮ ਢਲ਼ ਗਈ ਹੈ। ਡਰਾਈਵਰ ਨੇ ਪਾਠ ਵਾਲ਼ੀ ਟੇਪ ਲਾ ਦਿੱਤੀ ਹੈ। ਬਾਣੀ ਦੀ ਰਸ ਭਿੰਨੀ ਆਵਾਜ਼ ਆਉਣ ਲੱਗੀ ਹੈ ਪਰ ਇਹ ਮਹਿਕ ਵੀ ਮੇਰੇ ਮਨ ਅੰਦਰ ਬਲ਼ ਰਹੇ ਲਾਵੇ ਦੀ ਸੜਹਾਂਦ ਨੂੰ ਮੱਠਾ ਨਹੀਂ ਕਰ ਰਹੀ। ਮੈਂ ਮਨ ਨੂੰ ਠੀਕ ਕਰਨ ਲਈ ਬਾਣੀ ਦਾ ਆਸਰਾ ਲੈਂਦਾ ਹਾਂ ਪਰ ਮਨ ਟਿਕ ਨਹੀਂ ਰਿਹਾ। ਇੱਥੇ ਹੁਣ ਖ਼ੁਸ਼ੀਆਂ ਖੇੜੇ ਆਉਣੋਂ ਵੀ ਡਰਦੇ ਹਨ। ਕੋਈ ਸੱਧਰ ਵੀ ਨਹੀਂ ਮੌਲਦੀ। ਮੇਰੇ ਸਾਹਮਣੇ ਦੋ ਸਿਵੇ ਬਲ਼ ਰਹੇ ਹਨ।

ਨਵਾਂ ਸ਼ਹਿਰ ਆ ਗਿਆ। ਬਾਹਰ ਘੁੱਪ ਹਨੇਰਾ ਹੋਇਆ ਪਿਆ। ਜਿਉਂ ਹੀ ਗੱਡੀ ਬੰਗਾ ਰੋਡ 'ਤੇ ਪਈ, ਕੁਰੂਕਸ਼ੇਤਰ ਮੇਰੇ ਅੰਦਰ ਫਿਰ ਤੋਂ ਉੱਸਲਵੱਟੇ ਲੈਣ ਲੱਗ ਪਿਆ ਹੈ। ਘੜੀ ਵੱਲ ਦੇਖਦਾ ਹਾਂ। ਰਾਤ ਦੇ ਗਿਆਰਾਂ ਵੱਜੇ ਹਨ। ਹੋਰ ਪੰਦਰਾਂ ਮਿੰਟ ਦਾ ਰਾਹ ਏ। ਮੇਰੀਆਂ ਅੱਖਾਂ ਅੱਗੇ ਫ਼ੌਜੀ ਤੇ ਮਨਪ੍ਰੀਤ ਫਿਰ ਤੋਂ ਆਪਣੇ ਆਪਣੇ ਰੱਥਾਂ 'ਤੇ ਸਵਾਰ ਘੁੰਮ ਰਹੇ ਹਨ। ਮੈਂ ਭਮੱਤਰਿਆ ਗਿਆ ਹਾਂ। ਗ਼ੁੱਸੇ ਨੇ ਮੇਰੇ ਮਨ 'ਤੇ ਆਪਣਾ ਪੂਰਾ ਅਧਿਕਾਰ ਕਰ ਲਿਆ ਹੈ। ਮੇਰੀ ਤਲਵਾਰ ਵੀ ਹਵਾ ਵਿਚ ਲਹਿਰਾ ਰਹੀ ਹੈ। ਮੈਂ ਜਲਦੀ ਤੋਂ ਜਲਦੀ ਪਿੰਡ ਪੁੱਜਣਾ ਚਾਹੁੰਦਾ ਹਾਂ। ਡਰਾਈਵਰ ਨੂੰ ਗੱਡੀ ਤੇਜ਼ ਕਰਨ ਦਾ ਹੁਕਮ ਦਿੰਦਾ ਹਾਂ। ਡਰਾਈਵਰ ਨੇ ਸੁੱਚੇ ਸੂਰਮੇ ਦੇ ਅਖਾੜੇ ਵਾਲ਼ੀ ਟੇਪ ਲਾ ਦਿੱਤੀ ਹੈ। ਮੈਂ ਅਰਜਨ ਨੂੰ ਮਨੋਂ ਕੱਢਿਆ ਏ। ਹੁਣ ਮੈਂ ਸੁੱਚਾ ਸੂਰਮਾ ਬਣਨ ਜਾ ਰਿਹਾਂ। ਮਨਪ੍ਰੀਤ ਦਾ ਹਸ਼ਰ ਬਲਬੀਰੋ ਭਾਬੀ ਵਾਲ਼ਾ ਹੋਏਗਾ।

ਮੇਰਾ ਸਰੀਰ ਕੰਬਣ ਲੱਗ ਪਿਆ। ਚਿਹਰੇ 'ਤੇ ਗ਼ੁੱਸੇ ਦੇ ਨਿਸ਼ਾਨ ਉੱਭਰ ਆਏ ਹਨ। ਸਰੀਰ ਵਿੱਚੋਂ ਬੇਚੈਨੀ ਜਿਹੀ ਉੱਠੀ ਆ। ਬੈਗ ਨੂੰ ਫਰੋਲਿਆ ਹੈ। ਸ਼ਰਾਬ ਦੀ ਬੋਤਲ ਕੱਢ ਲਈ ਹੈ। ਬਲੈਕ ਲੇਬਲ ਦੀ ਬੋਤਲ ਮੂੰਹ ਨੂੰ ਲਾ ਲਈ ਹੈ। ਸੱਤ-ਅੱਠ ਘੁੱਟ ਅੰਦਰ ਲੰਘਾ ਕੇ ਬੋਤਲ ਮੁੜ ਬੈਗ ਵਿਚ ਪਾ ਲਈ ਹੈ। ਬੰਗਾ ਲੰਘ ਗਏ ਹਾਂ। ਦਿਮਾਗ਼ 'ਤੇ ਨਸ਼ਾ ਚੜ੍ਹਨ ਲੱਗਾ ਆ।

ਮੇਰੀ ਨਸ-ਨਸ ਵਿਚ ਤੇਜ਼ੀ ਆ ਗਈ ਹੈ। ਰਾਹਾਂ 'ਤੇ ਮੇਰੀ ਉਂਗਲੀ ਘੁੰਮ ਰਹੀ ਹੈ। ਡਰਾਈਵਰ ਉਂਗਲੀ ਦੇ ਇਸ਼ਾਰੇ 'ਤੇ ਚੱਲ ਰਿਹਾ। ਰਾਣੀਪੁਰ ਆ ਗਿਆ।

ਸਾਡੇ ਪਿੰਡ ਗੇਟ ਨਹੀਂ ਬਣਿਆ ਹੋਇਆ। ਮੈਂ ਸੋਚਦਾ ਸੀ ਬਾਪ ਦੀ ਮੌਤ ਤੋਂ ਬਾਅਦ 'ਸੂਬੇਦਾਰ ਮਿਲਖਾ ਸਿੰਘ ਯਾਦਗਾਰੀ ਗੇਟ' ਬਣਾਵਾਂਗਾ। ਇਹ ਤੇ ਕਦੇ ਸੋਚਿਆ ਹੀ ਨਹੀਂ ਸੀ ਆਪਣੇ ਹੱਥੀਂ ਉਹਦੀ ਮੌਤ...।

"ਬਸ ਆਹ ਵਸੀਵੇਂ 'ਤੇ ਈ ਲਾਹ ਦੇ।...ਆਹ ਲੈ ਆਪਣਾ ਕਿਰਾਇਆ। ਦੋ ਸੌ ਵੱਧ ਦਿੱਤਾ ਆ"। ਮੈਂ ਡਰਾਈਵਰ ਨੂੰ ਨੋਟ ਫੜਾਉਂਦਿਆਂ ਉਹਨੂੰ ਪਿੰਡ ਦੇ ਬਾਹਰੋਂ ਈ ਵਿਦਾ ਕਰ ਦਿੱਤਾ ਹੈ।

ਪੈਰ ਧਰਤੀ ਤੋਂ ਕੁਝ ਉੱਚੇ-ਉੱਚੇ ਰੱਖ ਹੋ ਰਹੇ ਹਨ। ਸਾਰਾ ਪਿੰਡ ਤਾਂ ਸੁੱਤਾ ਪਿਆ। ਇਸੇ ਕਰ ਕੇ ਤਾਂ ਮੈਂ ਇਹ ਵਕਤ ਚੁਣਿਆ ਸੀ। ਬਸ ਫ਼ੌਜੀ ਤੇ ਮਨਪ੍ਰੀਤ ਇੱਕੋ ਕਮਰੇ ਵਿਚ ਹੋਣ। ਤੇ ਦਰਵਾਜ਼ਾ ਹੋਵੇ ਖੁੱਲ੍ਹਾ।... ਅੱਤ ਦੀ ਗਰਮੀ ਆ। ਦਰਵਾਜ਼ੇ ਖੁੱਲ੍ਹੇ ਈ ਹੋਣਗੇ।

"ਅੱਜ ਨੀਂ ਛੱਡਦਾ ਤੈਨੂੰ ਫ਼ੌਜੀਆ... ਮਨਪ੍ਰੀਤ ਤੇਰੀ ਚਿਖਾ ਵੀ ਨਾਲ ਈ ਬਲ਼ੇਗੀ"। ਪਤਾ ਨੀਂ ਮੇਰੇ ਮੂੰਹੋਂ ਉੱਚੀ-ਉੱਚੀ ਲਲਕਾਰੇ ਵੱਜ ਰਹੇ ਨੇ ਜਾਂ ਮੇਰੇ ਅੰਦਰ ਦੀ ਕੋਈ ਆਵਾਜ਼ ਆ।

ਮੈਂ ਕਾਹਲ਼ੇ-ਕਾਹਲ਼ੇ ਕਦਮੀਂ ਪਿੰਡ ਦੀਆਂ ਗਲ਼ੀਆਂ ਵਿੱਚੋਂ ਲੰਘ ਰਿਹਾ ਹਾਂ। ਬੈਗ ਨੂੰ ਕਦੇ ਇਕ ਮੋਢੇ 'ਤੇ ਪਾਉਂਦਾ ਹਾਂ ਤੇ ਕਦੇ ਦੂਜੇ 'ਤੇ। ਅੱਖਾਂ ਵਿੱਚੋਂ ਅਗਨੀ ਦੀਆਂ ਬੁਛਾਰਾਂ ਬਾਹਰ ਵੱਲ ਡਿੱਗ ਰਹੀਆਂ ਹਨ। ਬੁੱਲ੍ਹ ਕੰਬ ਰਹੇ ਹਨ। ਜੀਭ ਥਥਲਾ ਰਹੀ ਆ। ਮੈਂ ਪਿਛਵਾੜਿਉਂ ਐਂਟਰ ਹੋਇਆ ਹਾਂ। ਸੁਆਦ ਆ ਗਿਆ। ਛੋਟਾ ਗੇਟ ਖੁੱਲ੍ਹਾ ਈ ਆ। ਕੰਧ ਨੀਂ ਟੱਪਣੀ ਪਈ। ਪਿੱਛੇ ਹਨੇਰਾ ਈ ਆ। ਮੈਂ ਅੰਦਰ ਵੜ ਕੇ ਹਨੇਰੇ ਦੀ ਓਟ ਲਈ ਏ। ਹੈਂਅ! ਮੇਨ ਗੇਟ ਵੀ ਖੁੱਲ੍ਹਾ? ਹੌਲ਼ੀ-ਹੌਲ਼ੀ ਕਮਰਿਆਂ ਦੇ ਪਿੱਛੇ ਤੁਰ ਰਿਹਾ ਹਾਂ। ਮੈਂ ਤਾਕੀਆਂ ਵਿੱਚੋਂ ਅੰਦਾਜ਼ਾ ਲਾਉਣਾ ਚਾਹੁੰਦਾਂ। ਅਜੇ ਸੁੱਤੇ ਨਹੀਂ। ਆਵਾਜ਼ਾਂ ਆ ਰਹੀਆਂ ਹਨ। ਮੈਂ ਅੱਗੇ ਵਧਿਆ ਹਾਂ। ਫ਼ੌਜੀ ਵਾਲ਼ੇ ਬੈੱਡ ਰੂਮ ਦੀਆਂ ਤਾਕੀਆਂ ਖੁੱਲ੍ਹੀਆਂ ਹਨ। ਮੈਂ ਜਾਲ਼ੀ ਨੂੰ ਮੂੰਹ ਲਾਇਆ ਏ। ਹੈਂਅ! ਇਹ ਕੀ?

"ਬਸ ਦੋ ਚਾਰ ਹੋਰ ਸਾਹ ਬਖ਼ਸ਼ੇ ਨੇ ਰੱਬ ਨੇ"। ਡਾਕਟਰ ਫ਼ੌਜੀ ਦੇ ਟੀਕਾ ਲਾ ਕੇ ਹਟਿਆ ਆ। ਮਨਪ੍ਰੀਤ ਡੁਸਕਣ ਲੱਗ ਪਈ ਹੈ। ਸੁਦਾਗਰ ਤੇ ਬੀਬੀ ਇਹਨੂੰ ਚੁੱਪ ਕਰਾਉਣ ਲੱਗ ਪਏ ਹਨ।

"ਮਨਪ੍ਰੀਤ ਜੀ, ਤੁਸੀਂ ਤਾਂ ਬਜ਼ੁਰਗਾਂ ਦੀ ਬਹੁਤ ਸੇਵਾ ਕੀਤੀ ਆ। ਤੁਹਾਡਾ ਕੋਈ ਦੇਣਾ ਨਹੀਂ ਦੇ ਸਕਦਾ। ਏਡਜ਼ ਏਹੋ ਜਿਹੀ ਬੀਮਾਰੀ ਆ, ਜਿਹਤੇ ਜਿੱਤ ਨਹੀਂ ਪ੍ਰਾਪਤ ਕੀਤੀ ਜਾ ਸਕਦੀ। ਆਪਾਂ ਹਾਰੀ ਹੋਈ ਲੜਾਈ ਲੜ ਰਹੇ ਸੀ। ਇਹ ਬਹੁਤ ਵੱਡੀ ਗੱਲ ਆ, ਤੁਸੀਂ ਦੋ ਸਾਲ ਉਹਨਾਂ ਨੂੰ ਬਚਾਈ ਰੱਖਿਆ"।

ਡਾਕਟਰ ਦੀ ਗੱਲ ਸੁਣ ਕੇ ਮੈਨੂੰ ਘਬਰਾਹਟ ਹੋਣ ਲੱਗ ਪਈ ਹੈ। ਮੇਰੇ ਭਾਪੇ ਨੂੰ ਏਡਜ਼ ਕਿਵੇਂ ਹੋ ਗਈ? ਕਿਤੇ ਮਨਪ੍ਰੀਤ ਤੋਂ ਤਾਂ...?

"ਸੁਦਾਗਰ ਬੇਟਾ, ਅਸੀਂ ਤਾਂ ਤੇਰੇ ਭਾਪੇ ਦੀ ਬੀਮਾਰੀ ਬਾਰੇ ਲੋਕਾਂ ਨੂੰ ਦੱਸਿਆ ਨੀਂ। ਇਸ ਭੈੜੀ ਬੀਮਾਰੀ ਕਰ ਕੇ ਲੋਕੀਂ ਸੌ-ਸੌ ਗੱਲਾਂ ਕਰਦੇ ਆ"। ਬੀਬੀ ਕੁਰਸੀ 'ਤੇ ਬੈਠੀ ਬੀਮਾਰੀ ਬਾਰੇ ਦੱਸ ਰਹੀ ਹੈ।

"ਇਹ ਤਾਂ ਜੋ ਗੁਰਜਿੰਦਰ ਨੇ ਕਰਨਾ ਸੀ, ਮੇਰੀ ਇਸ ਧੀ ਨੇ ਕੀਤਾ। ਅੱਗੇ

ਅਸੀਂ ਸਾਰਾ ਕੁਸ਼ ਪੁੱਤ ਤੋਂ ਵੀ ਲੁਕਾ ਕੇ ਰੱਖਿਆ। ਬਥੇਰੇ ਫ਼ੋਨ ਕਰਦਾ ਸੀ। ਹੁਣ ਸਭ ਕੁਸ਼ ਦੱਸ ਦੇਣਾ। ਆ ਮੇਰੀ ਧੀ...''। ਬੀਬੀ ਨੇ ਮਨਪ੍ਰੀਤ ਨੂੰ ਕਲਾਵੇ ਵਿਚ ਲਿਆ ਏ। ਮੱਥਾ ਚੁੰਮਿਆ ਏ।

''ਜੇ ਇਹ ਮੇਰੀ ਧੀ ਨਾ ਹੁੰਦੀ, ਅਸੀਂ ਦੋਨੋਂ ਕਦੋਂ ਦੇ ਇਸ ਦੁਨੀਆ ਤੋਂ ਰੁਖ਼ਸਤ ਹੋ ਗਏ ਹੁੰਦੇ''। ਬੀਬੀ ਮਨਪ੍ਰੀਤ ਦਾ ਸਿਰ ਪਲੋਸਣ ਲੱਗੀ ਹੋਈ ਹੈ।

ਭਾਪੇ ਨੇ ਹਟਕੋਰਾ ਲਿਆ ਹੈ। ਸਾਰੇ ਉਹਦੇ ਪੀਲ਼ੇ ਪੈ ਰਹੇ ਮੂੰਹ ਵੱਲ ਵੇਖਣ ਲੱਗੇ ਹਨ। ਮਨਪ੍ਰੀਤ ਖੜ੍ਹੀ ਹੋ ਗਈ ਹੈ। ਡਾਕਟਰ ਨੇ ਭਾਪੇ ਦੀ ਨਬਜ਼ ਟੋਹੀ ਹੈ। ਐਨਕ ਲਾਹ ਕੇ ਉੱਪਰ ਵੱਲ ਦੇਖਣ ਲੱਗ ਪਿਆ ਹੈ।

''ਭੌਰ ਉਡਾਰੀ ਮਾਰ ਗਿਆ''। ਡਾਕਟਰ ਨੇ ਭਾਪੇ ਦਾ ਮੂੰਹ ਕੱਪੜੇ ਨਾਲ ਢਕ ਦਿੱਤਾ ਹੈ।

ਬੀਬੀ ਤੇ ਮਨਪ੍ਰੀਤ ਰੋਣ ਲੱਗ ਪਈਆਂ ਹਨ। ਮਨਪ੍ਰੀਤ ਦੇ ਕੀਰਨੇ ਬੀਬੀ ਨਾਲੋਂ ਵੀ ਜ਼ਿਆਦਾ ਹਨ। ਸੁਦਾਗਰ ਉਹਨਾਂ ਨੂੰ ਚੁੱਪ ਕਰਵਾ ਰਿਹਾ ਹੈ।

''ਵੇ ਮੇਰਿਆ ਬਾਬਲਾ, ਮੈਂ ਤਾਂ ਰਿਸ਼ਤੇਦਾਰਾਂ ਤੋਂ ਊਜਾਂ ਲੁਆਈਆਂ। ਸਾਰੇ ਪਿੰਡ ਤੋਂ ਬਦਨਾਮੀ ਖੱਟੀ। ਫਿਰ ਵੀ ਤੈਨੂੰ ਬਚਾਅ ਨ੍ਹੀਂ ਸਕੀ''। ਮਨਪ੍ਰੀਤ ਫੁੱਟ-ਫੁੱਟ ਰੋ ਰਹੀ ਏ ਤੇ ਭਾਪੇ ਦੇ ਉੱਤੇ ਲਿਟ ਰਹੀ ਹੈ।

ਬੀਬੀ ਤੇ ਮਨਪ੍ਰੀਤ ਦਾ ਚੀਕ ਚਿਹਾੜਾ ਸੁਣ ਕੇ ਆਂਢ-ਗੁਆਂਢ ਆਉਣਾ ਸ਼ੁਰੂ ਹੋ ਗਿਆ ਹੈ। ਮੈਂ ਸੁੰਨ ਹੋਇਆ ਖੜ੍ਹਾ ਹਾਂ। ਮੇਰੀਆਂ ਲੱਤਾਂ ਵਿਚ ਜਾਨ ਨਹੀਂ ਰਹੀ। ਮੈਨੂੰ ਕੁਝ ਸੁੱਝ ਨਹੀਂ ਰਿਹਾ। ਮੈਂ ਕੀ ਕਰਾਂ? ਇਕ ਤੇ ਮਨ ਕਰਦਾ ਮਨਪ੍ਰੀਤ ਤੇ ਬੀਬੀ ਦੇ ਨਾਲ ਈ ਮੈਂ ਵੀ ਭਾਪੇ ਦੀ ਲਾਸ਼ ਨਾਲ ਚੁੰਬੜ ਜਾਵਾਂ। ਪਰ ਮੇਰੀ ਕਮੀਨਗੀ? ਇਕ ਸੋਚਦਾਂ ਭੱਜ ਜਾਵਾਂ। ਡਰਾਈਵਰ ਨੂੰ ਫ਼ੋਨ ਕਰ ਕੇ ਵਾਪਸ ਬੁਲਾ ਲਵਾਂ। ਉਹ ਮੈਨੂੰ ਲੈ ਜਾਵੇ ਤੇ ਜਹਾਜ਼ ਚੜ੍ਹਾ ਦੇਵੇ। ਮੈਂ ਉਹਨੂੰ ਕਿਹਾ ਵੀ ਸੀ ਬੰਗੇ ਖੜ੍ਹ ਜਾਵੀਂ। ਸ਼ਾਇਦ ਮੈਂ ਨਾਲ ਹੀ ਚੱਲਾਂ।

ਮੈਂ ਅੰਦਰ ਜਾਣ ਲਈ ਇਕ ਪੈਰ ਪੁੱਟਿਆ ਹੈ। ਦਿੱਲੀ ਜਾਣ ਲਈ ਦੋ ਪੈਰ ਪਿਛਾਂਹ ਹੋਇਆ ਹਾਂ।...ਬਸ ਇਕ ਪੈਰ ਅੱਗੇ ਤੇ ਦੋ ਪੈਰ ਪਿੱਛੇ ਹੋਈ ਜਾ ਰਹੇ ਹਨ। ਹੋਰ ਲੋਕ ਆ ਗਏ ਹਨ। ਵਿਹੜਾ ਭਰ ਗਿਆ ਹੈ। ਕੁਝ ਲੋਕ ਗੇਟ ਕੋਲ਼ ਖੜ੍ਹੇ ਹਨ। ਪਿਛਵਾੜੇ ਵਾਲ਼ੇ ਗੇਟ 'ਤੇ ਵੀ ਆਂਦਕ-ਜਾਂਦਕ ਹੋ ਗਈ ਹੈ। ਮੇਰੇ ਕੋਲ਼ ਹੁਣ ਕੋਈ ਰਾਹ ਨਹੀਂ ਬਚਿਆ। ਲੱਤਾਂ ਜਵਾਬ ਦੇਈ ਜਾ ਰਹੀਆਂ ਹਨ। ਮੇਰਾ ਸਰੀਰ ਝੂਠਾ ਪੈ ਗਿਆ ਹੈ। ਮੈਂ ਧਰਤੀ 'ਤੇ ਹੀ ਬੈਠ ਗਿਆ ਹਾਂ ਤੇ ਚੀਕਾਂ ਮਾਰਨ ਲੱਗ ਪਿਆ ਹਾਂ।

# ਕਿਊਟਾ-ਕਿਊਟਾ, ਤਾਰੇ ਤਾਰੇ

ਰੋਮਨ ਸਟਾਕਰ ਅਤੇ ਸਾਥੀ ਵਿਗਿਆਨੀ ਅੱਧੀ ਰਾਤ ਤਕ ਪ੍ਰਯੋਗਸ਼ਾਲਾ ਵਿਚ ਕਿਸੇ ਖੋਜ ਵਿਚ ਲੱਗੇ ਰਹੇ। ਉਹ ਬਾਅਦ ਵਿਚ ਉੱਥੇ ਹੀ ਸੌਂ ਗਏ ਸਨ। ਉਹ ਸਵੇਰੇ ਨਾਸ਼ਤਾ ਕਰਨ ਆਪੋ-ਆਪਣੇ ਘਰ ਆਏ। ਅੱਤ ਦੀ ਠੰਢ ਕਾਰਨ ਕਮਰਿਆਂ ਵਿਚ ਕਾਂਬਾ ਛਿੜ ਰਿਹਾ ਸੀ। ਸਟਾਕਰ ਦੇ ਮਕਾਨ ਦੇ ਪਿਛਵਾੜੇ ਸੂਰਜ ਦੀ ਟਿੱਕੀ ਚਮਕ ਪਈ। ਉਹ ਧੁੱਪ ਦਾ ਨਿੱਘ ਮਾਣਨ ਲਈ ਉੱਥੇ ਪਈ ਕੁਰਸੀ 'ਤੇ ਬੈਠ ਗਿਆ। ਕੋਸੀ-ਕੋਸੀ ਧੁੱਪ ਉਸ ਦੇ ਪਿੰਡੇ ਨੂੰ ਛੂਹਣ ਲੱਗੀ। ਉਹ ਇਸ ਨਿੱਘ ਨੂੰ ਕੁਝ ਚਿਰ ਹੋਰ ਮਾਣਨਾ ਚਾਹੁੰਦਾ ਸੀ। ਉਸ ਨੇ ਚਾਰ-ਚੁਫੇਰੇ ਨਿਗਾਹ ਮਾਰੀ ਅਤੇ ਗੰਦੇ ਹੋਏ ਫ਼ਰਸ਼ ਵੱਲ ਤੱਕ ਕੇ ਨੱਕ ਚੜ੍ਹਾਇਆ। ਉਸ ਨੇ ਸਾਹਮਣੇ ਟੇਬਲ 'ਤੇ ਪਿਆ ਰਸਾਲਾ 'ਵੀਕਲੀ ਸਾਇੰਸ' ਚੁੱਕ ਕੇ ਪੜ੍ਹਨਾ ਸ਼ੁਰੂ ਕੀਤਾ ਸੀ।

ਉਸ ਦੀ ਬਿੱਲੀ ਕਿਊਟਾ ਅਤੇ ਕੁੱਤਾ ਟਫ਼ੀ ਪੂਛ ਹਿਲਾਉਂਦੇ ਉਸ ਦੇ ਸਵਾਗਤ ਲਈ ਕਮਰੇ ਵਿੱਚੋਂ ਭੱਜ ਕੇ ਉਸ ਕੋਲ਼ ਆਏ। ਉਹ ਧੁੱਪੇ ਕੌਫ਼ੀ ਪੀਣ ਲੱਗਾ ਤਾਂ ਦੋਵੇਂ ਉਸ ਦੇ ਸੱਜੇ-ਖੱਬੇ ਬੈਠ ਗਏ ਸਨ। ਕਿਊਟਾ ਮਿਆਊਂ-ਮਿਆਊਂ ਕਰ ਰਹੀ ਸੀ ਅਤੇ ਟਫ਼ੀ ਉਬਾਸੀਆਂ ਲੈਣ ਲੱਗਾ। ਇਹ ਦੋਵੇਂ ਘਰ ਦੇ ਪਾਲਤੂ ਜਾਨਵਰ ਹਨ। ਰਾਤ ਉਸ ਦੀ ਪਤਨੀ ਟਫ਼ੀ ਨੂੰ ਕੰਬਲ ਵਿਚ ਲੈ ਕੇ ਹੀ ਪਈ ਰਹੀ ਸੀ। ਟਫ਼ੀ ਹਮੇਸ਼ਾ ਹੀ ਉਸ ਦੇ ਅੰਗ ਸੰਗ ਰਹਿੰਦਾ ਹੈ। ਉਸ ਦੀ ਬੇਟੀ ਵੀ ਕਿਊਟਾ ਦਾ ਵਸਾਹ ਨਹੀਂ ਖਾਂਦੀ। ਕਿਊਟਾ ਦਾ ਵੀ ਉਸ ਨਾਲ ਖ਼ਾਸਾ ਮੋਹ ਹੈ।

ਅਚਾਨਕ ਕਿਊਟਾ ਨੇ ਸਟਾਕਰ ਕੋਲ਼ ਆ ਕੇ ਮਿਆਊਂ ਕਹਿੰਦੇ ਉਸ ਦੇ ਪੈਰਾਂ 'ਤੇ ਆਪਣਾ ਪੰਜਾ ਰੱਖ ਦਿੱਤਾ। ਟਫ਼ੀ ਵੀ ਪੂਛ ਹਿਲਾਉਣ ਲੱਗਾ। ਡਾ. ਰੋਮਨ ਦੋਵਾਂ ਦੇ ਸਿਰ ਤੇ ਹੱਥ ਫੇਰਨ ਲੱਗ ਪਿਆ ਸੀ। ਉਹ ਦੋਵੇਂ ਉਸ ਦੀਆਂ ਲੱਤਾਂ ਵਿਚ ਵੜੀ ਜਾ ਰਹੇ ਸਨ। ਉਹ ਰਸਾਲਾ ਵਿਚਾਲੇ ਛੱਡ ਉਨ੍ਹਾਂ ਨਾਲ ਲਾਡ ਲਡਾਉਣ ਲੱਗਾ। ਕਿਊਟਾ ਕੁਰਸੀ ਥੱਲੇ ਪੁੱਠੀ ਲੰਮੀ ਪੈ ਗਈ। ਉਹ ਲੱਤਾਂ ਉੱਪਰ ਚੁੱਕ ਕੇ ਕੁਰਸੀ ਦੇ ਹੇਠਾਂ ਪੌਂਚੇ ਮਾਰਨ ਲੱਗੀ। ਟਫ਼ੀ ਕੁਰਸੀ ਤੋਂ ਪਰ੍ਹਾਂ ਹੋ ਕੇ ਬਹਿ ਗਿਆ ਸੀ। ਉਸ ਨੇ ਕੌਫ਼ੀ ਖ਼ਤਮ ਕਰ ਕੇ ਕੱਪ ਟੇਬਲ 'ਤੇ ਰੱਖਿਆ ਸੀ। ਉਹ ਖੋਜ ਖ਼ਬਰਾਂ ਪੜ੍ਹਨ ਵਿਚ ਮਗਨ ਹੋ ਗਿਆ ਸੀ। ਅਚਾਨਕ ਉਸ ਨੂੰ 'ਚਪਲ਼-ਚਪਲ਼' ਦੀ ਅਵਾਜ਼ ਸੁਣਾਈ ਦਿੱਤੀ। ਉਸ ਨੇ ਪਿੱਛੇ ਮੁੜ ਕੇ ਦੇਖਿਆ ਤਾਂ ਟਫ਼ੀ ਮੂਹਰੇ ਦੁੱਧ ਦਾ ਛੰਨਾ ਭਰਿਆ ਪਿਆ ਸੀ। ਉਹ ਦੁੱਧ ਪੀ ਰਿਹਾ ਸੀ। ਉਸ ਦਾ ਮੂੰਹ ਲਿੱਬੜ ਗਿਆ ਸੀ। ਉਹ ਦੁੱਧ ਪੀ ਘੱਟ ਅਤੇ ਡੋਲ੍ਹ ਜ਼ਿਆਦਾ ਰਿਹਾ ਸੀ। ਉਸ ਦੀਆਂ ਮੋਹਰਲੀਆਂ ਲੱਤਾਂ ਵੀ ਭਿੱਜ ਗਈਆਂ ਸਨ। ਇਸੇ ਕਸ਼ਮਕਸ਼ ਵਿਚ ਉਸ ਨੇ ਥੋੜ੍ਹਾ ਦੁੱਧ ਫ਼ਰਸ਼ 'ਤੇ ਵੀ ਡੋਲ੍ਹ ਦਿੱਤਾ ਸੀ। ਉਸ ਨੇ ਦੁੱਧ ਮੁਕਾ ਕੇ ਛੰਨਾ ਚੱਟ ਕੇ ਮੂਧਾ ਮਾਰ ਦਿੱਤਾ। ਫਿਰ ਫ਼ਰਸ਼ ਤੋਂ ਦੁੱਧ ਚੱਟਣਾ ਸ਼ੁਰੂ ਕਰ ਦਿੱਤਾ ਸੀ। ਦੁੱਧ ਦੇ ਨਿਸ਼ਾਨਾਂ ਨਾਲ ਫ਼ਰਸ਼

ਹੋਰ ਗੰਦਾ ਹੋ ਗਿਆ ਸੀ।

ਡਾ. ਸਟਾਕਰ ਨੂੰ ਇਹ ਤੱਕਦੇ ਹੀ ਕੌਫ਼ਤ ਆ ਗਈ। ਉਹ ਗੰਦ ਪਿਆ ਦੇਖ ਸੜ ਭੁਜ ਗਿਆ। ਉਸ ਨੂੰ ਆਪਣੀ ਪਤਨੀ 'ਤੇ ਕਹਿਰਾਂ ਦਾ ਗ਼ੁੱਸਾ ਆਇਆ। ਉਸ ਨੂੰ ਪਤਾ ਹੀ ਨਹੀਂ ਸੀ ਲੱਗਿਆ ਕਿ ਉਹ ਕਦੋਂ ਬਾਹਰ ਆਈ ਤਾਂ ਕਦੋਂ ਟਫ਼ੀ ਅੱਗੇ ਦੁੱਧ ਦਾ ਛੰਨਾ ਰੱਖ ਗਈ ਸੀ। ਉਹ ਗੰਦੇ ਫ਼ਰਸ਼ ਵੱਲ ਦੇਖ ਕੇ ਬੁੜ-ਬੁੜ ਕਰਨ ਲੱਗ ਪਿਆ ਸੀ। ਉਸ ਦੀ ਪਤਨੀ ਦਾ ਇਹ ਨਿੱਤ ਦਾ ਹੀ ਕੰਮ ਸੀ। ਉਹ ਬੜੀ ਨਜ਼ਾਕਤ ਨਾਲ ਟਫ਼ੀ ਨੂੰ ਪੁਚਕਾਰਦੀ ਹੋਈ, ਛੰਨਾ ਉਸ ਦੇ ਅੱਗੇ ਧਰ ਜਾਂਦੀ। ਉਹ ਉਸ ਨੂੰ ਬੜਾ ਰੋਕਦਾ ਪਰ ਉਸ ਦੇ ਕੰਨਾਂ 'ਤੇ ਜੂੰ ਨਾ ਸਰਕਦੀ। ਕੁਝ ਕਹਿਣ ਦੀ ਬਜਾਏ ਮੁਸਕਰਾ ਕੇ, ਅੱਖਾਂ ਮਟਕਾਉਂਦੀ ਲੰਘ ਜਾਂਦੀ। ਡਾ. ਸਟਾਕਰ ਦਾ ਪਾਰਾ ਸੱਤਵੇਂ ਅਸਮਾਨ ਚੜ੍ਹਨ ਲੱਗਦਾ। ਉਸ ਦਾ ਖ਼ੂਨ ਖੌਲਣ ਲੱਗ ਪੈਂਦਾ। ਅੱਖਾਂ ਵਿਚ ਲਾਲੀ ਉੱਤਰ ਆਉਂਦੀ।

ਅੱਗੇ ਉਹ ਉਸ ਦਾ ਸਾਰਾ ਗ਼ੁੱਸਾ ਪਾਣੀ ਵਾਂਗ ਪੀ ਜਾਂਦਾ ਸੀ। ਕਈ ਵਾਰ ਹੱਸਦੀ ਹੋਈ, ਉਸ ਉੱਪਰ ਠੰਡੇ ਪਾਣੀ ਦੇ ਛਿੱਟੇ ਮਾਰਨ ਲੱਗ ਪੈਂਦੀ ਤਾਂ ਉਸ ਦਾ ਪਾਰਾ ਉੱਤਰਦੇ ਵੀ ਦੇਰ ਨਾ ਲੱਗਦੀ। ਉਹ ਚੁੱਪ ਕਰ ਕੇ ਕਸੀਸ ਵੱਟ ਕੇ ਬਹਿ ਜਾਂਦਾ। ਅੱਜ ਉਸ ਦੀ ਬੁੜ-ਬੁੜ ਸੁਣ ਕੇ ਪਤਾ ਨਹੀਂ ਉਸ ਨੂੰ ਕੀ ਹੋ ਗਿਆ ਸੀ। ਉਸ ਨੇ ਹੇਠਲੀ ਮਿੱਟੀ ਉੱਤੇ ਲੈ ਆਂਦੀ ਸੀ। ਉਹ ਗ਼ੁੱਸੇ ਵਿਚ ਆ ਕੇ ਚੀਖ਼ ਉੱਠੀ ਸੀ, "ਬਸ ਬਹੁਤ ਜ਼ਰ ਲਿਆ, ਹੋਰ ਨਹੀਂ। ਇਹ ਘਰ ਤੇਰਾ ਇਕੱਲੇ ਦਾ ਨਹੀਂ"। ਕਿੰਨੀ ਦੇਰ ਅਵਾ-ਤਵਾ ਬੋਲਦੀ ਅੰਦਰੋਂ ਇਕ ਹੋਰ ਗਿਲਾਸ ਦੁੱਧ ਦਾ ਭਰ ਕੇ ਉਸ ਦੇ ਛੰਨੇ ਵਿਚ ਪਾ ਉਸ ਵੱਲ ਕੌੜਾ-ਕੌੜਾ ਝਾਕਦੀ ਅੰਦਰ ਚਲੀ ਗਈ ਸੀ।

ਸਟਾਕਰ ਨੇ ਕੁਝ ਦੇਰ ਬਾਅਦ ਅੰਦਰ ਜਾ ਕੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਟੱਸ ਤੋਂ ਮੱਸ ਨਾ ਹੋਈ। ਸਗੋਂ ਗੱਲ ਹੋਰ ਵਿਗੜ ਗਈ।

ਹੁਣ ਘਰ ਵਿਚ ਨਿੱਤ ਹੀ ਤੂੰ-ਤੂੰ, ਮੈਂ-ਮੈਂ ਹੋਣ ਲੱਗ ਪਈ। ਸਟਾਕਰ ਜਦ ਵੀ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ, ਉਹ ਚੰਡੀ ਦਾ ਰੂਪ ਧਾਰ ਲੈਂਦੀ। ਇਕ ਦਿਨ ਉਸ ਦੇ ਸਾਥੀ ਵਿਗਿਆਨੀ ਘਰ ਆਏ ਹੋਏ ਸਨ। ਉਸ ਨੇ ਉਨ੍ਹਾਂ ਦੇ ਸਾਹਮਣੇ ਹੀ ਪਿੱਟ ਸਿਆਪਾ ਸ਼ੁਰੂ ਕਰ ਦਿੱਤਾ। ਉਸ ਦਿਨ ਤੋਂ ਬਾਅਦ ਉਨ੍ਹਾਂ ਦੇ ਦਿਲਾਂ ਵਿਚ ਇਕ ਵੱਡੀ ਦਰਾੜ ਪੈ ਗਈ। ਉਹ ਇਕ ਛੱਤ ਹੇਠ ਹੀ ਜੁਦਾ ਹੋ ਗਏ। ਇਕ ਦੂਜੇ ਨਾਲ ਬੋਲਣਾ ਤਾਂ ਦੂਰ, ਦੇਖਣਾ ਵੀ ਬੰਦ ਕਰ ਦਿੱਤਾ। ਉਹ ਸਾਰਾ ਦਿਨ ਟਫ਼ੀ-ਟਫ਼ੀ ਕਰਦੀ ਟਫ਼ੀ ਨਾਲ ਹੀ ਪਰਚੀ ਰਹਿੰਦੀ। ਸਟਾਕਰ ਦੇ ਸਾਹਮਣੇ ਉਸ ਦੇ ਛੰਨੇ ਵਿਚ ਦੁੱਧ ਪਾਉਂਦੀ। ਗੰਦਾ ਹੋਇਆ ਫ਼ਰਸ਼ ਅਤੇ ਚਪਲ਼-ਚਪਲ਼ ਦੀ ਆਵਾਜ਼ ਸਟਾਕਰ ਨੂੰ ਪਰੇਸ਼ਾਨ ਕਰਦੇ। ਉਹ ਮਨ ਹੀ ਮਨ ਸੋਚਦਾ 'ਕਿਹੋ ਜਿਹੀ ਔਰਤ ਹੈ ਕੁੱਤੇ ਨਾਲ ਪਿਆਰ ਤੇ ਘਰਵਾਲ਼ੇ ਨੂੰ ਦੁਰਕਾਰ'। ਉਸ ਦੇ ਦਿਲ ਵਿਚ ਗ਼ੁੱਸੇ ਤੇ ਨਫ਼ਰਤ ਦੀ ਲਹਿਰ ਦੌੜਨ ਲੱਗਦੀ।

ਉਸ ਦਾ ਘਰ ਮੁੜਨ ਨੂੰ ਦਿਲ ਨਾ ਕਰਦਾ ਪਰ ਆਪਣੀ ਪਿਆਰੀ ਬੇਟੀ ਕਾਰਨ ਉਸ ਨੂੰ ਆਉਣਾ ਪੈਂਦਾ। ਉਹ ਆਪਣੀ ਬੇਟੀ ਨੂੰ ਬਹੁਤ ਪਿਆਰ ਕਰਦਾ ਸੀ। ਉਸ ਦੀ ਬੇਟੀ ਵੀ ਉਸ ਦਾ ਵਸਾਹ ਨਹੀਂ ਸੀ ਖਾਂਦੀ। ਉਹ ਆਪਣੀ ਪਤਨੀ ਦੇ ਵਤੀਰੇ ਤੋਂ ਤੰਗ ਆ ਕੇ ਉਸ ਨੂੰ ਤਲਾਕ ਦੇਣ ਲਈ ਸੋਚਣ ਲੱਗਾ। ਇਕ ਦਿਨ ਉਹ ਆਪਣੇ ਵਕੀਲ ਕੋਲ਼ੋਂ ਤਲਾਕ ਦੇ ਪੇਪਰ ਵੀ ਬਣਵਾ ਲਿਆਇਆ। ਬੇਟੀ ਦਾ ਮੋਹ ਅੱਗੇ ਆ ਗਿਆ। ਉਹ ਹਰ

ਰੋਜ਼ ਤਲਾਕ ਦੇ ਪੇਪਰ ਟੇਬਲ ’ਤੇ ਰੱਖਦਾ। ਬੇਟੀ ਦੇ ਮਾਸੂਮੀਅਤ ਭਰੇ ਚਿਹਰੇ ਵੱਲ ਤੱਕਦਾ ਹੋਇਆ, ਮੁੜ ਅਲਮਾਰੀ ਵਿਚ ਰੱਖ ਕੇ ਜਿੰਦਾ ਲਾ ਦਿੰਦਾ।

ਇਕ ਦਿਨ ਉਹ ਮਕਾਨ ਦੇ ਪਿਛਵਾੜੇ ਧੁੱਪ ਸੇਕ ਰਿਹਾ ਸੀ। ਉਸ ਦੀ ਪਤਨੀ ਟਫ਼ੀ ਦੇ ਮੋਹਰੇ ਦੁੱਧ ਦਾ ਭਰਿਆ ਛੰਨਾ ਰੱਖ ਗਈ ਸੀ। ਉਹ ਚਪਲ਼-ਚਪਲ਼ ਕਰ ਕੇ ਪੀਣ ਲੱਗਾ। ਟਫ਼ੀ ਨੂੰ ਫ਼ਰਸ਼ ਲਿਬੇੜਦਾ ਦੇਖ ਕੇ, ਉਹ ਆਪੇ ਤੋਂ ਬਾਹਰ ਹੋਣ ਲੱਗਾ। ਉਸ ਦੀ ਪਤਨੀ ਨੇ ਉਸ ਨਾਲ ਕੋਈ ਸਵਾਲ-ਜਵਾਬ ਨਾ ਕੀਤਾ। ਉਹ ਚੁੱਪ ਕਰ ਕੇ ਅੰਦਰ ਵੜ ਗਈ। ਕਿਊਟਾ ਵੀ ਛੰਨੇ ਕੋਲ਼ ਬੈਠੀ ਲਲਚਾਈਆਂ ਨਜ਼ਰਾਂ ਨਾਲ ਵੇਖ ਰਹੀ ਸੀ।

ਅਚਾਨਕ ਉਸ ਦਾ ਹੱਥ ਲੱਗਣ ਨਾਲ ਰਸਾਲਾ ਮੇਜ਼ ਤੋਂ ਡਿੱਗ ਪਿਆ। ਉਸ ਨੇ ਝੁਕ ਕੇ ਰਸਾਲਾ ਚੁੱਕ ਕੇ ਮੁੜ ਪੜ੍ਹਨਾ ਸ਼ੁਰੂ ਕਰ ਦਿੱਤਾ।...ਉਸ ਨੇ ਖੋਜ ਖ਼ਬਰਾਂ ਪੜ੍ਹਦੇ-ਪੜ੍ਹਦੇ, ਆਪਣਾ ਮੂੰਹ ਉੱਪਰ ਨੂੰ ਕੀਤਾ। ਕਿਊਟਾ ਮੂਹਰੇ ਦੁੱਧ ਵਾਲ਼ੀ ਬਾਟੀ ਪਈ ਸੀ। ਉਹ ਦੁੱਧ ਪੀਣ ਵਿਚ ਮਗਨ ਸੀ। “ਪਰ੍ਹਾਂ ਹਟ”! ਉਸ ਨੇ ਏਨੀ ਉੱਚੀ ਅਤੇ ਗ਼ੁੱਸੇ ਨਾਲ ਕਿਹਾ ਕਿ ਉਸ ਦੀ ਬੇਟੀ ਭੱਜ ਕੇ ਬਾਹਰ ਆ ਗਈ ਸੀ। ਉਸ ਨੇ ਕਿਊਟਾ ਅੱਗਿਓਂ ਬਾਟੀ ਚੁੱਕਣੀ ਚਾਹੀ ਪਰ ਉਹ ਆਪਣਾ ਮੂੰਹ ਬਾਹਰ ਨਹੀਂ ਕੱਢ ਰਹੀ ਸੀ। ਸਟਾਕਰ ਇਹ ਦੇਖ ਕੇ ਦੰਗ ਰਹਿ ਗਿਆ ਸੀ ਕਿ ਬਾਟੀ ਦੇ ਬਾਹਰ ਦੁੱਧ ਦਾ ਇਕ ਵੀ ਤੁਪਕਾ ਨਹੀਂ ਡੁੱਲ੍ਹਿਆ ਅਤੇ ਨਾ ਹੀ ਉਸ ਦੇ ਮੂੰਹ ਦੁਆਲ਼ੇ ਦੁੱਧ ਦਾ ਕੋਈ ਨਿਸ਼ਾਨ ਸੀ। ਇੱਥੋਂ ਤਕ ਕਿ ਉਸ ਦੀਆਂ ਮੁੱਛਾਂ ਵੀ ਗਿੱਲੀਆਂ ਨਹੀਂ ਹੋਈਆਂ ਸਨ। ਉਹ ਸੋਚ ਰਿਹਾ ਸੀ ਕਿ ਸ਼ਾਇਦ ਉਸ ਨੂੰ ਕਿਊਟਾ ਦੇ ਦੁੱਧ ਪੀਣ ਬਾਰੇ ਭੋਰਾ ਵੀ ਇਲਮ ਨਾ ਹੁੰਦਾ, ਜੇਕਰ ਉਹ ਲੇਖ ਪੜ੍ਹਨ ਉਪਰੰਤ ਬਿੱਲੀ ਦੀ ਭਾਲ਼ ਨਾ ਕਰਦਾ।

ਉਹ ਫਿਰ ਸੋਚਣ ਲੱਗਾ ਕਿ ਇਹ ਕੀ ਹੋਇਆ? ਟਫ਼ੀ ਨੇ ਦੁੱਧ ਪੀਂਦੇ ਇੰਨਾ ਗੰਦ ਪਾ ਦਿੱਤਾ ਅਤੇ ਕਿਊਟਾ ਦੇ ਦੁੱਧ ਪੀਣ ਬਾਰੇ ਅਨੁਮਾਨ ਲਾਉਣਾ ਵੀ ਔਖਾ ਸੀ। ਉਸ ਦੀ ਬੇਟੀ ਨੇ ਉਸ ਦੇ ਕਹਿਣ ਤੇ ਹੋਰ ਦੁੱਧ ਲਿਆ ਕੇ ਛੰਨੇ ਅਤੇ ਬਾਟੀ ਵਿਚ ਪਾਇਆ। ਟਫ਼ੀ ‘ਚੱਪ-ਚੱਪ’ ਕਰ ਕੇ ਦੁੱਧ ਪੀਣ ਲੱਗ ਪਿਆ ਅਤੇ ਕਿਊਟਾ ਚੁੱਪ-ਚਾਪ ਸਲੀਕੇ ਨਾਲ ਦੁੱਧ ਪੀਂਦੀ ਰਹੀ।

ਇਸ ਤੋਂ ਕੁਝ ਦਿਨ ਪਹਿਲਾਂ ਜਦੋਂ ਉਨ੍ਹਾਂ ਤੋਂ ਰਸੋਈ ਦਾ ਦਰਵਾਜ਼ਾ ਖੁੱਲ੍ਹਾ ਰਹਿ ਗਿਆ ਸੀ ਘਰ ਵਿਚ ਕਿਊਟਾ ਅਤੇ ਟਫ਼ੀ ਹੀ ਸਨ, ਹੋਰ ਸਭ ਮੈਂਬਰ ਬਾਹਰ ਗਏ ਹੋਏ ਸਨ। ਉਸ ਦਿਨ ਸ਼ਾਮੀਂ ਘਰ ਆਏ ਤਾਂ ਦੁੱਧ ਦਾ ਪਤੀਲਾ ਖ਼ਾਲੀ ਪਿਆ ਸੀ। ਟਫ਼ੀ ਦਾ ਮੂੰਹ ਦੁੱਧ ਨਾਲ ਲਿਬੜਿਆ ਹੋਣ ਕਰ ਕੇ ਹਰ ਇਕ ਦੀ ਸ਼ੱਕ ਦੀ ਸੂਈ ਉਸ ਉੱਪਰ ਹੀ ਜਾ ਟਿਕੀ ਸੀ। ਕਿਊਟਾ ਬੜੀ ਸਿਆਣੀ ਤੇ ਬੀਬੀ ਰਾਣੀ ਬਣ ਕੇ ਬੈਠੀ ਸੀ ਪਰ ਹੁਣ ਤਾਂ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਸਾਫ਼ ਦਿਸ ਰਿਹਾ ਸੀ। ਸਟਾਕਰ ਆਪ ਮੁਹਾਰੇ ਬੋਲ ਰਿਹਾ ਸੀ, “ਤਾਂ ਦੁੱਧ ਕਿਊਟਾ ਨੇ ਹੀ ਪੀਤਾ ਹੋਵੇਗਾ? ਹੂੰ! ਇਹ ਚਲਾਕ ਤੇ ਚਾਲਬਾਜ਼ ਜਾਨਵਰ ਹੈ। ਉਸ ਥੋੜ੍ਹਾ ਦੁੱਧ ਪਤੀਲੇ ਵਿਚ ਛੱਡ ਦਿੱਤਾ ਹੋਵੇਗਾ। ਇਹ ਟਫ਼ੀ ਅਖੇ ਬਦ ਨਾਲੋਂ ਬਦਨਾਮ ਬੁਰਾ। ਇਸ ਨੇ ਇੰਨੇ ਥੋੜ੍ਹੇ ਜਿਹੇ ਦੁੱਧ ਨਾਲ ਹੀ ਆਪਣਾ ਮੂੰਹ ਲਿਬੇੜ ਕੇ ਚੋਰੀ ਦਾ ਇਲਜ਼ਾਮ ਲਗਾ ਲਿਆ ਹੋਵੇਗਾ। ਬਿੱਲੀ ਮਾਸੀ ਕਿਊਟਾ ਦੀਆਂ ਸਿਫ਼ਤਾਂ ਸਾਰੇ ਕਰਦੇ ਰਹੇ”।

ਰੋਮਨ ਸਟਾਕਰ ਪਹਿਲੀ ਘਟਨਾ ਤੋਂ ਹੈਰਾਨ ਹੋਇਆ ਪਿਆ ਸੀ। ਉਹ ਧੁੱਪ ਵਿਚ ਨਾਸ਼ਤਾ ਕਰਨ ਦੀ ਬਜਾਏ ਅੰਦਰ ਚਲਾ ਗਿਆ। ਉਸ ਦੇ ਦਿਲੋ-ਦਿਮਾਗ਼ 'ਤੇ ਕਿਊਟਾ ਦੀ ਸਫ਼ਾਈ ਛਾਈ ਹੋਈ ਸੀ। ਉਸ ਦੀ ਪਤਨੀ ਟੋਸਟਾਂ ਨਾਲ ਕੌਫ਼ੀ ਅਤੇ ਉਸ ਦੀ ਬੇਟੀ ਜੂਸ ਪੀ ਰਹੀ ਸੀ। ਉਸ ਨੇ ਬੇਟੀ ਨੂੰ ਜੂਸ ਅਤੇ ਪਤਨੀ ਨੂੰ ਕੌਫ਼ੀ ਪੀਂਦਿਆਂ ਨੋਟ ਕੀਤਾ ਸੀ। ਉਹ ਉਸੇ ਵੇਲ਼ੇ ਆਪਣੇ ਘਰ ਤੋਂ ਪੰਜ ਮੀਲ ਦੂਰ ਘੋੜਿਆਂ ਦੇ ਤਬੇਲੇ, ਭੇਡਾਂ ਅਤੇ ਸੂਰਾਂ ਦੇ ਵਾੜਿਆਂ ਵਿਚ ਗਿਆ ਸੀ। ਉਸ ਨੇ ਉੱਥੇ ਹੀ ਜਾਨਵਰਾਂ ਨੂੰ ਪਾਣੀ ਪੀਂਦੇ ਦੇਖਿਆ ਸੀ। ਉਸ ਪ੍ਰਯੋਗਸ਼ਾਲਾ ਵਿਚ ਪੁੱਜ ਕੇ ਆਪਣੀ ਡਾਇਰੀ ਵਿਚ ਲਿਖਿਆ ਸੀ:

* ਜਦੋਂ ਮਨੁੱਖ ਕੋਈ ਤਰਲ ਪੀਂਦਾ ਹੈ। ਉਹ ਆਪਣਾ ਸਿਰ ਠੋਡੀ ਵੱਲ ਥੋੜ੍ਹਾ ਜਿਹਾ ਉੱਚਾ ਕਰ ਲੈਂਦਾ ਹੈ। ਉਹ ਭਾਂਡੇ ਨੂੰ ਮੂੰਹ ਇਸ ਤਰ੍ਹਾਂ ਲਗਾਉਂਦਾ ਹੈ ਕਿ ਤਰਲ ਬੜੀ ਸੌਖ ਨਾਲ ਉਨ੍ਹਾਂ ਦੇ ਅੰਦਰ ਚਲਾ ਜਾਂਦਾ ਹੈ। ਇਹ ਮਨੁੱਖ ਦੀਆਂ ਗੱਲ੍ਹਾਂ 'ਸੰਪੂਰਨ ਗੱਲ੍ਹਾਂ' (Complete Cheeks) ਹੋਣ ਕਰ ਕੇ ਸੰਭਵ ਹੁੰਦਾ ਹੈ। ਇਨ੍ਹਾਂ ਦੇ ਦੰਦ ਬਾਹਰੋਂ ਦੇਖਣ ਵਾਲ਼ੇ ਨੂੰ ਦਿਖਾਈ ਨਹੀਂ ਦਿੰਦੇ। ਇਸ ਸ਼੍ਰੇਣੀ ਵਿਚ ਭੇਡਾਂ, ਘੋੜੇ ਅਤੇ ਸੂਰ ਆਉਂਦੇ ਹਨ।
* ਮਾਸਾਹਾਰੀ ਜੀਵਾਂ ਕੁੱਤਿਆਂ ਅਤੇ ਬਿੱਲੀਆਂ ਦੀਆਂ ਗੱਲ੍ਹਾਂ ਅਧੂਰੀਆਂ ਹੁੰਦੀਆਂ ਹਨ। ਇਨ੍ਹਾਂ ਦੇ ਸਾਰੇ ਦੰਦ ਬਾਹਰੋਂ ਸਪੱਸ਼ਟ ਦੇਖ ਸਕਦੇ ਹਾਂ। ਉਹ ਮੂੰਹ ਨੂੰ ਚੌੜਾ ਤਾਂ ਕਰ ਸਕਦੇ ਹਨ ਪਰ ਆਪਣੀਆਂ ਗੱਲ੍ਹਾਂ ਨੂੰ ਪੂਰੀ ਤਰ੍ਹਾਂ ਬੰਦ ਨਾ ਕਰ ਸਕਣ ਕਾਰਨ ਇਨ੍ਹਾਂ ਦੇ ਮੂੰਹ ਵਿਚ ਖ਼ਾਲੀ ਸਥਾਨ ਬਣ ਜਾਂਦਾ ਹੈ। ਇਸ ਕਰ ਕੇ ਉਹ ਤਰਲ ਨੂੰ ਪੀਣ ਦੀ ਬਜਾਏ 'ਚੱਪ-ਚੱਪ' ਕਰ ਕੇ ਪੀਂਦੇ ਹਨ।

ਕਿਊਟਾ ਨੇ ਉਸ ਦੇ ਪੈਰ 'ਤੇ ਪੰਜਾ ਮਾਰ ਕੇ ਉਸ ਦੀ ਬਿਰਤੀ ਉਖਾੜ ਦਿੱਤੀ। ਉਹ ਉਸ ਦੇ ਪੈਰਾਂ ਵਿਚ ਮਚਲ ਰਹੀ ਸੀ। ਉਹ ਵੀ ਉਸ ਦੇ ਕੋਲ਼ ਬੈਠ ਗਿਆ। ਉਸ ਨੇ ਕਿਊਟਾ ਦੇ ਮੂੰਹ ਤੇ ਹੱਥ ਫੇਰਿਆ। ਆਪਣੇ ਪ੍ਰਯੋਗ ਨੂੰ ਪਰਖਣ ਲਈ ਉਸ ਨੇ ਕਿਊਟਾ ਅਤੇ ਟਫ਼ੀ ਨੂੰ ਪ੍ਰਯੋਗਸ਼ਾਲਾ ਲੈ ਕੇ ਜਾਣਾ ਸ਼ੁਰੂ ਕਰ ਦਿੱਤਾ। ਉਸ ਨੇ ਤੇਜ਼ ਰਫ਼ਤਾਰ ਨਾਲ ਫ਼ੋਟੋ ਖਿੱਚਣ ਵਾਲ਼ਾ ਕੈਮਰਾ ਖ਼ਰੀਦਿਆ। ਉਹ ਟਫ਼ੀ ਮੂਹਰੇ ਦੁੱਧ ਦੀ ਪਲੇਟ ਰੱਖ ਦਿੰਦਾ। ਉਸ ਦੇ ਵਿਗਿਆਨੀ ਸਾਥੀ ਕੈਮਰੇ ਦਾ ਬਟਨ ਔਨ ਕਰ ਦਿੰਦੇ ਸਨ। ਉਨ੍ਹਾਂ ਨੇ ਤਸਵੀਰਾਂ ਵਿਚ ਦੇਖਿਆ ਕਿ ਟਫ਼ੀ ਦੁੱਧ ਪੀਣ ਵੇਲ਼ੇ ਆਪਣੀ ਜੀਭ ਬਾਹਰ ਕੱਢ ਲੈਂਦਾ ਸੀ ਅਤੇ ਉਸ ਨੂੰ ਕੱਪ ਦੇ ਅਕਾਰ ਵਿਚ ਢਾਲ਼ ਲੈਂਦਾ ਸੀ। ਉਸ ਦੀ ਪੂਰੀ ਤਰ੍ਹਾਂ ਬਾਹਰ ਨਿਕਲੀ ਜੀਭ ਅੰਗਰੇਜ਼ੀ ਦੇ ਅੱਖਰ 'ਜੇ' ਅਕਾਰ ਦੇ ਚਮਚੇ ਵਰਗੀ ਦਿਖਾਈ ਦਿੰਦੀ ਸੀ। ਜਦੋਂ ਕੁੱਤੇ ਦੀ ਜੀਭ ਦੁੱਧ (ਤਰਲ) ਤਕ ਪਹੁੰਚਦੀ ਤਾਂ ਕੱਪ ਪੂਰੀ ਤਰ੍ਹਾਂ ਨਾਲ ਤਰਲ ਨਾਲ ਭਰ ਜਾਂਦਾ ਸੀ। ਉਹ ਜੀਭ ਨੂੰ ਚਮਚੇ ਦਾ ਰੂਪ ਅਤੇ ਅਕਾਰ ਬਣਾ ਕੇ ਤਰਲ ਨੂੰ ਆਪਣੇ ਅੰਦਰ ਵੱਲ ਖਿੱਚਦਾ ਸੀ। ਇਸ ਸਾਰੀ ਪ੍ਰਕਿਰਿਆ ਵਿਚ ਕੁੱਝ ਦੁੱਧ ਉਸ ਦੇ ਅੰਦਰ ਜਾਂਦਾ ਸੀ, ਬਾਕੀ ਭਾਂਡੇ ਦੇ ਆਲ਼ੇ-ਦੁਆਲ਼ੇ ਖਿੱਲਰ ਜਾਂਦਾ ਸੀ। ਇਸ ਦੇ ਨਾਲ ਹੀ ਉਸ ਦੀਆਂ ਲੱਤਾਂ ਭਿੱਜ ਕੇ ਅਤੇ ਫ਼ਰਸ਼ ਗੰਦਾ ਹੋਇਆ ਸੀ।

ਕਿਊਟਾ ਮਿਆਊਂ-ਮਿਆਊਂ ਕਰ ਕੇ ਸਟਾਕਰ ਵੱਲ ਤੱਕ ਰਹੀ ਸੀ। ਸਟਾਕਰ

ਉਸ ਨੂੰ ਪੁਚਕਾਰ ਕੇ ਚੁੱਪ ਕਰਵਾਉਂਦਾ। ਕਿਵੇਂ ਕਿਊਟਾ ਵੱਲੋਂ ਬਹੁਤ ਘੱਟ ਅਵਾਜ਼ ਕੀਤਿਆਂ ਬਿਨਾ ਲਿੱਬੜੇ ਅਤੇ ਬਿਨਾ ਖਿਲਾਰੇ ਦੁੱਧ ਪੀਣ ਦੇ ਨਿਰਾਲੇ ਢੰਗ ਤੋਂ ਪ੍ਰਭਾਵਿਤ ਹੋ ਕੇ ਉਸ ਦੇ ਵਿਗਿਆਨੀ ਸਾਥੀਆਂ ਨੇ ਬਿਨਾ ਕੋਈ ਅਵਾਜ਼ ਕੀਤੇ ਕਿਊਟਾ 'ਤੇ ਤਜਰਬੇ ਕਰਨੇ ਸ਼ੁਰੂ ਕੀਤੇ। ਉਹ ਇਸ ਬੁਝਾਰਤ ਨੂੰ ਬੁੱਝਣ ਲਈ ਕਾਰਜਸ਼ੀਲ ਹੋ ਗਏ ਸਨ। ਉਹ ਕਿਊਟਾ ਅੱਗੇ ਪਲੇਟ ਵਿਚ ਪਾ ਕੇ ਦੁੱਧ ਰੱਖਦਾ ਸੀ। ਉਸ ਦੇ ਵਿਗਿਆਨੀ ਸਾਥੀ ਕਿਊਟਾ ਵੱਲ ਕੈਮਰਾ ਸੇਧ ਲੈਂਦੇ। ਇਹ ਕੋਈ ਆਮ ਕੈਮਰਾ ਨਹੀਂ ਸੀ। ਇਹ ਇਕ ਸੈਕਿੰਡ ਵਿਚ ਹਜ਼ਾਰ ਫ਼ੋਟੋ ਖਿੱਚਣ ਵਾਲ਼ਾ ਵੀਡੀਓ ਕੈਮਰਾ ਸੀ। ਉਹ ਦੁੱਧ ਪੀਂਦੀ ਕਿਊਟਾ ਨੂੰ ਓਨਾ ਚਿਰ ਰਿਕਾਰਡ ਕਰਦੇ ਰਹੇ, ਜਦੋਂ ਤਕ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਨਹੀਂ ਹੋ ਗਏ। ਉਨ੍ਹਾਂ ਨੇ ਰਿਕਾਰਡ ਕੀਤੀ ਫ਼ਿਲਮ ਨੂੰ ਬਹੁਤ ਹੀ ਹੌਲ਼ੀ ਗਤੀ ਵਿਚ ਰੀ-ਪਲੇਅ ਕੀਤਾ। ਉਨ੍ਹਾਂ ਪੂਰੇ ਗਹੁ ਨਾਲ ਵਾਚਿਆ। ਕਿਊਟਾ ਨੇ ਦੁੱਧ ਪੀਂਦੇ ਵਕਤ ਅਪਣੀ ਜੀਭ ਨੂੰ ਅੰਗਰੇਜ਼ੀ ਦੇ ਅੱਖਰ 'ਜੇ' ਦੇ ਅਕਾਰ ਵਿਚ ਢਾਲ਼ਿਆ ਹੀ ਨਹੀਂ, ਸਗੋਂ ਉਸ ਦੀ ਜੀਭ ਦਾ ਇਕ ਕਿਨਾਰਾ ਹੀ ਦੁੱਧ ਦੀ ਸਤ੍ਹਾ ਤਕ ਪਹੁੰਚਦਾ ਸੀ। ਉਹ ਜੀਭ ਥੱਲੇ ਤਕ ਲਿਜਾਣ ਦੀ ਬਜਾਏ ਸਿਰਫ਼ ਉੱਪਰਲੀ ਸਤ੍ਹਾ ਨੂੰ ਹੀ ਛੂੰਹਦੀ ਸੀ। ਜਦੋਂ ਤਕ ਉਹ ਆਪਣੀ ਜੀਭ ਨੂੰ ਵਾਪਸ ਨਾ ਖਿੱਚਦੀ, ਦੁੱਧ ਉਸ ਦੇ ਅੰਦਰ ਜਾਂਦਾ ਰਹਿੰਦਾ ਸੀ। ਉਸ ਦੀ ਗਤੀਸ਼ੀਲ ਜੀਭ ਅਤੇ ਤਰਲ ਸਤ੍ਹਾ ਵਿਚਕਾਰ ਦੁੱਧ ਦਾ ਇਕ ਸਤੰਭ (ਬੁਲਬੁਲਾਨੁਮਾ ਖੰਭਾ) ਬਣ ਜਾਂਦਾ। ਬਿੱਲੀ ਆਪਣੇ ਜਬਾੜਿਆਂ ਨੂੰ ਢੁੱਕਵੇਂ ਸਮੇਂ ਤੇ ਇਸ ਤਰ੍ਹਾਂ ਬੰਦ ਕਰ ਲੈਂਦੀ ਕਿ ਦੁੱਧ ਖਿਲਰਨ ਦੀ ਬਜਾਏ ਸਿੱਧਾ ਉਸ ਦੇ ਮੂੰਹ ਵਿਚ ਜਾਂਦਾ ਸੀ। ਬਿੱਲੀ ਕੋਲ਼ ਦੁੱਧ ਨੂੰ ਚੁੱਕਣ ਦਾ ਅਸਲੀ ਔਜ਼ਾਰ ਉਸ ਦੀ ਜੀਭ ਹੀ ਸੀ। ਜਦੋਂ ਲਮਕੀ ਹੋਈ ਜੀਭ ਤਰਲ ਦੀ ਸਤ੍ਹਾ ਨੂੰ ਛੂੰਹਦੀ ਤਾਂ ਸਤ੍ਹਾ ਤਣਾਓ ਦੇ ਕਾਰਨ ਦੁੱਧ ਖੁਰਦਰੀ ਅਤੇ ਮੋਟੀ ਜੀਭ ਨਾਲ ਚਿਪਕ ਜਾਂਦਾ ਸੀ।

"ਜਦੋਂ ਬੱਸ ਚੱਲ ਰਹੀ ਹੁੰਦੀ ਏ, ਉਹ ਤੇ ਸਵਾਰੀਆਂ ਗਤੀ ਵਿਚ ਹੁੰਦੀਆਂ ਹਨ। ਅਚਾਨਕ ਬੱਸ ਦੇ ਰੁਕਣ 'ਤੇ ਬੱਸ ਅਤੇ ਸਵਾਰੀਆਂ ਦੇ ਸਰੀਰ ਦਾ ਹੇਠਲਾ ਹਿੱਸਾ ਵਿਰਾਮ ਅਵਸਥਾ ਵਿਚ ਆ ਜਾਂਦੇ ਹਨ ਪਰ ਸਵਾਰੀਆਂ ਦੇ ਸਰੀਰ ਦਾ ਉੱਪਰਲਾ ਹਿੱਸਾ ਗਤੀ ਵਿਚ ਹੋਣ ਕਾਰਨ ਹੀ ਉਹ ਅੱਗੇ ਵੱਲ ਡਿੱਗਦੀਆਂ ਹਨ। ਅਜਿਹਾ ਗਤੀ ਦੀ ਜੜ੍ਹਤਾ ਦੇ ਕਾਰਨ ਵਾਪਰਦਾ ਹੈ। ਬਿੱਲੀ ਦੀ ਜੀਭ ਦਾ ਦੁੱਧ ਅੰਦਰ ਵੱਲ ਖਿੱਚਣਾ ਇਸੇ ਜੜ੍ਹਤਾ ਦੇ ਕਾਰਨ ਹੀ ਹੈ"। ਸਟਾਕਰ ਨੇ ਬਿੱਲੀ ਵੱਲੋਂ ਦੁੱਧ ਪੀਣ ਦੀ ਘਟਨਾ 'ਤੇ ਜੜ੍ਹਤਾ ਦਾ ਸਿਧਾਂਤ ਲਾਗੂ ਕਰ ਦਿੱਤਾ ਸੀ।

"ਡਾਕਟਰ ਸਟਾਕਰ, ਭਲਾਂ ਇਹ ਜੜ੍ਹਤਾ ਦਾ ਸਿਧਾਂਤ ਜੀਭ ਦੁਆਰਾ ਦੁੱਧ ਪੀਣ ਉੱਤੇ ਕਿਵੇਂ ਲਾਗੂ ਹੋਇਆ"? ਇਕ ਵਿਗਿਆਨੀ ਨੂੰ ਇਹ ਘਟਨਾ ਜੜ੍ਹਤਾ ਦੇ ਸਿਧਾਂਤ ਨਾਲ ਜੋੜਨੀ ਉੱਕਾ ਹੀ ਗ਼ਲਤ ਲੱਗੀ।

"ਜਦੋਂ ਬਿੱਲੀ ਜੀਭ ਨੂੰ ਆਪਣੇ ਮੂੰਹ ਵਿਚ ਤੇਜ਼ੀ ਨਾਲ ਵਾਪਸ ਲਿਜਾਂਦੀ ਏ ਤਾਂ ਉਸ ਦੀ ਜੀਭ ਨਾਲ ਲੱਗਿਆ ਦੁੱਧ ਜੜ੍ਹਤਾ ਦੇ ਕਾਰਨ ਖਿੱਚਿਆ ਜਾਂਦਾ ਏ। ਹਾਲਾਂਕਿ ਜੀਭ ਉੱਪਰ ਵੱਲ ਨੂੰ ਖਿੱਚੀ ਜਾਂਦੀ ਏ ਤਾਂ ਜੜ੍ਹਤਾ ਦੇ ਕਾਰਨ ਦੁੱਧ ਸਤੰਭ ਹੇਠਾਂ ਵੱਲ ਆਉਣਾ ਚਾਹੀਦਾ ਏ। ਇਕ ਸੈਕਿੰਡ ਤੋਂ ਵੀ ਘੱਟ ਸਮੇਂ ਵਿਚ

ਦੁੱਧ ਹੇਠਾਂ ਪਿਆਲ਼ੇ ਵਿਚ ਡਿੱਗਣ ਲਈ ਗੁਰੂਤਾ (Gravity) ਦੇ ਵਿਰੁੱਧ ਦੁੱਧ ਉੱਪਰ ਵੱਲ ਖਿੱਚਿਆ ਜਾਂਦਾ ਏ। ਇਸ ਤੋਂ ਪਹਿਲਾਂ ਕਿ ਗੁਰੂਤਾ ਦੁੱਧ ਨੂੰ ਵਾਪਸ ਹੇਠਾਂ ਸੁੱਟੇ, ਬਿੱਲੀ ਪੂਰੀ ਸਾਵਧਾਨੀ ਨਾਲ ਉਸ ਨੂੰ ਆਪਣੇ ਅੰਦਰ ਖਿੱਚ ਕੇ ਲੈ ਜਾਂਦੀ ਏ"। ਉਸ ਨੇ ਸਾਥੀ ਵਿਗਿਆਨੀਆਂ ਨੂੰ ਵਿਸਥਾਰ ਨਾਲ ਸਮਝਾਇਆ ਸੀ।

ਉਸ ਦੇ ਸਾਥੀ ਵਿਗਿਆਨੀਆਂ ਦੀ ਉਸ ਦੀ ਪੁਸ਼ਟੀ ਨਾਲ ਤਸੱਲੀ ਨਹੀਂ ਹੋਈ ਸੀ। ਉਹ ਅਜੇ ਵੀ ਸ਼ੰਕਾ ਦੇ ਘੇਰੇ ਵਿਚ ਸਨ। ਉਸ ਨੇ ਉਨ੍ਹਾਂ ਨੂੰ ਦੁਬਿਧਾ ਵਿੱਚੋਂ ਕੱਢਣ ਲਈ ਇਕ ਪ੍ਰਯੋਗ ਕਰ ਕੇ ਦਿਖਾਇਆ। ... ਉਸ ਨੇ ਦੁੱਧ ਦਾ ਭਰਿਆ ਪਿਆਲਾ ਮੇਜ਼ 'ਤੇ ਰੱਖਿਆ। ਉਸ ਨੇ ਸਾਥੀ ਵਿਗਿਆਨੀ ਨੂੰ ਪਹਿਲੀ ਉਂਗਲੀ ਡੋਬਣ ਅਤੇ ਧਿਆਨ ਨਾਲ ਦੇਖਣ ਲਈ ਕਿਹਾ ਪਰ ਸਾਥੀ ਵਿਗਿਆਨੀ ਨੂੰ ਇਸ ਪ੍ਰਕਿਰਿਆ ਵਿਚ ਕੁਝ ਵੀ ਦਿਖਾਈ ਨਹੀਂ ਦਿੱਤਾ ਸੀ। ਇਸ ਪ੍ਰਕਿਰਿਆ ਨੂੰ ਤਿੰਨ-ਚਾਰ ਵਾਰੀ ਦੁਹਰਾਉਣ ਤੋਂ ਬਾਅਦ ਚੌਥੀ ਵਾਰੀ ਉਸ ਨੂੰ ਸਮਝ ਆ ਗਈ। ਉਸ ਨੇ ਉਂਗਲੀ ਨੂੰ ਦੁੱਧ ਵਿਚ ਡੋਬ ਕੇ ਅਚਾਨਕ ਬਾਹਰ ਵੱਲ ਖਿੱਚਿਆ। ਉਸ ਦੀ ਉਂਗਲੀ ਦੇ ਸਿਰੇ ਅਤੇ ਦੁੱਧ ਦੇ ਪਿਆਲ਼ੇ ਦਰਮਿਆਨ ਤਰਲ-ਸਤੰਬ ਬਣ ਗਿਆ। ਉਨ੍ਹਾਂ ਨੂੰ ਤਰਲ ਸਤੰਬ ਉੱਪਰ ਨੂੰ ਉੱਠਦਾ ਦਿਖਾਈ ਦਿੱਤਾ। ਇਸ ਲਈ ਉਸ ਨੇ ਸਪੱਸ਼ਟ ਕੀਤਾ, "ਇਹ ਬਹੁਤ ਹੀ ਥੋੜ੍ਹੇ ਸਮੇਂ ਲਈ ਹੁੰਦਾ ਹੈ ਕਿ ਤੁਹਾਡੀ ਉਂਗਲੀ ਦੇ ਉੱਪਰ ਚੜ੍ਹਿਆ ਦੁੱਧ ਜੜ੍ਹਤਾ ਦੇ ਕਾਰਨ ਖਿੱਚਿਆ ਗਿਆ ਹੈ। ਬਿਲਕੁਲ ਇਸੇ ਤਰ੍ਹਾਂ ਬਿੱਲੀ ਆਪਣੀ ਜੀਭ ਨਾਲ ਦੁੱਧ ਨੂੰ ਖਿੱਚਦੀ ਹੈ"।

ਇਸ ਤੋਂ ਬਾਅਦ ਸਟਾਕਰ ਨੇ ਆਪਣੇ ਸਾਥੀਆਂ ਨਾਲ ਮਿਲ ਕੇ ਇਸ ਸਿਧਾਂਤ ਨੂੰ ਹੋਰ ਪਰਖਣ ਲਈ ਬਿੱਲੀ ਦੀ ਜੀਭ ਦਾ ਰੋਬੋਟਿਕ ਮਾਡਲ ਬਣਾਇਆ। ਉਨ੍ਹਾਂ ਨੇ ਦੁੱਧ ਦੇ ਭਰੇ ਪਿਆਲ਼ੇ ਨੂੰ ਪ੍ਰਯੋਗਸ਼ਾਲਾ ਦੇ ਟੇਬਲ ਉੱਤੇ ਟਿਕਾਇਆ। 'ਰੋਬੋਟਿਕ ਮਾਡਲ' ਜੀਭ ਨੂੰ ਦੁੱਧ ਦੀ ਸਤ੍ਹਾ ਨਾਲ ਛੁਹਾ ਕੇ ਉਸ ਦੀ ਕਿਰਿਆ ਪਰਖੀ ਗਈ। ਚਾਰੇ ਵਿਗਿਆਨੀਆਂ ਨੇ ਆਪਣੀ ਨਿਗ੍ਹਾ ਜੀਭ ਉੱਤੇ ਟਿਕਾਈ ਹੋਈ ਸੀ। ਇਸ ਪ੍ਰਯੋਗ ਰਾਹੀਂ ਤਰਲ ਪੀਣ ਦੇ ਵੱਖ-ਵੱਖ ਪਹਿਲੂਆਂ ਨੂੰ ਵਿਧੀ ਪੂਰਵਕ ਸਮਝਣ ਅਤੇ ਉਸ ਸਿਧਾਂਤ ਨੂੰ ਵਿਕਸਤ ਕਰਨ ਵਿਚ ਮੱਦਦ ਮਿਲੀ। ਵਿਗਿਆਨੀਆਂ ਨੇ ਸਿੱਧ ਕਰ ਦਿੱਤਾ ਕਿ ਬਿੱਲੀ ਵੱਲੋਂ ਬਹੁਤ ਤੇਜ਼ੀ ਨਾਲ ਦੁੱਧ ਪੀਣ ਦੀ ਘਟਨਾ ਅਧਿਕ ਤਰਤੀਬਬੱਧ ਅਤੇ ਸੂਖਮ ਸੀ। ਬਿੱਲੀ ਵੱਲੋਂ ਆਪਣੀ ਜੀਭ ਨੂੰ ਅੱਗੇ ਵਧਾਉਣਾ ਅਤੇ ਉਸ ਨੂੰ ਆਪਣੇ ਮੂੰਹ ਵਿਚ ਵਾਪਸ ਤੇਜ਼ ਰਫ਼ਤਾਰ ਨਾਲ ਲਿਆਉਣਾ ਉਸ ਦੀ ਦੁੱਧ ਪੀਣ ਦੀ ਨਿਪੁੰਨਤਾ ਦੀ ਪੁਸ਼ਟੀ ਕਰਦਾ ਏ। ਬਿੱਲੀ ਦੀ ਜੀਭ ਪ੍ਰਤੀ ਸੈਕਿੰਡ ਇਕ ਮੀਟਰ ਦੀ ਗਤੀ ਨਾਲ ਗਤੀਸ਼ੀਲ ਹੁੰਦੀ ਏ ਅਤੇ ਉਹ ਪ੍ਰਤੀ ਸੈਕਿੰਡ ਛੇ ਵਾਰ ਦੀ ਤੀਬਰਤਾ ਨਾਲ ਚੱਟ ਸਕਦੀ ਏ। ਬਸ ਇਸ ਤੋਂ ਬਾਅਦ ਡਾ. ਰੋਮਨ ਸਟਾਕਰ ਨੇ ਆਪਣੇ ਸਾਥੀਆਂ ਨੂੰ ਮੁਬਾਰਕਾਂ ਦਿੰਦੇ ਹੋਏ, ਇਸ ਖੋਜ ਬਾਰੇ ਆਪਣੇ ਨੋਟਿਸ ਲਿਖ ਦਿੱਤੇ ਸਨ।

ਉਸ ਦੇ ਦਿਲ ਵਿਚ ਇਕ ਖ਼ੁਸ਼ੀ ਦੀ ਲਹਿਰ ਉੱਠੀ। ਉਸ ਦੇ ਚਿਹਰੇ ’ਤੇ ਖੇੜਾ ਆ ਗਿਆ। ਉਸ ਨੇ ਘਰ ਜਾ ਨੇ ਇਹ ਖ਼ੁਸ਼ਖ਼ਬਰੀ ਸੁਣਾਉਣ ਦੀ ਸੋਚੀ। ਉਸ ਦੀਆਂ ਅੱਖਾਂ ਸਾਹਮਣੇ ਗੰਦਾ ਫ਼ਰਸ਼ ਤੇ ਪਤਨੀ ਦੇ ਮੱਥੇ ’ਤੇ ਪਏ ਗ਼ੁੱਸੇ ਦੇ ਵੱਟ ਘੁੰਮ ਗਏ। ਪਤਨੀ ਅਤੇ ਟਫ਼ੀ ਬਾਰੇ ਸੋਚਾਂ ਵਿਚ ਘਿਰੇ ਨੂੰ ਪਤਾ ਵੀ ਨਾ ਲੱਗਾ ਕਿ ਉਹ ਕਦੋਂ ਘਰ ਪਹੁੰਚ ਗਿਆ।

ਉਹ ਖ਼ੁਸ਼ੀ ਵਿਚ ਝੂਮ ਰਿਹਾ ਸੀ। ਪਤਨੀ ਨੇ ਉਸ ਵੱਲ ਦੇਖਦੇ ਹੀ ਮੂੰਹ ਦੂਜੇ ਪਾਸੇ ਘੁਮਾ ਲਿਆ। ਬੇਟੀ ਮਾਂ ਦਾ ਗ਼ੁੱਸਾ ਦੇਖ ਕੇ ਘਬਰਾ ਗਈ। ਸਟਾਕਰ ਨੇ ਬੇਟੀ ਨੂੰ ਕਲਾਵੇ ਵਿਚ ਲੈ ਲਿਆ। ਆਸੇ ਪਾਸੇ ਨਜ਼ਰ ਦੌੜਾਈ। ਕਿਊਟਾ ਤੇ ਟਫ਼ੀ ਨਜ਼ਰ ਨਹੀਂ ਆ ਰਹੇ ਸਨ। ਕਮਰੇ ਤੋਂ ਬਾਹਰ 'ਚੱਪ-ਚੱਪ' ਦੀ ਆਵਾਜ਼ ਸੁਣਾਈ ਦਿੱਤੀ। ਉਹ ਛੋਹਲੇ ਕਦਮੀਂ ਉੱਧਰ ਨੂੰ ਤੁਰ ਪਿਆ।

ਬੇਟੀ ਡਰਦੇ ਹੋਏ ਉਸ ਦੇ ਮਗਰ ਤੁਰ ਪਈ। ਕਿਊਟਾ ਅਰਾਮ ਨਾਲ ਬਾਟੀ 'ਚੋਂ ਦੁੱਧ ਪੀ ਰਹੀ ਸੀ। ਟਫ਼ੀ ਦਾ ਦੁੱਧ ਛੰਨੇ 'ਚੋਂ ਬਾਹਰ ਡੁੱਲ੍ਹਿਆ ਹੋਇਆ ਸੀ। ਉਸ ਦਾ ਮੂੰਹ ਵੀ ਲਿਬੜਿਆ ਹੋਇਆ ਸੀ। ਫ਼ਰਸ਼ ਉੱਪਰ ਥਾਂ-ਥਾਂ ਦੁੱਧ ਦੇ ਨਿਸ਼ਾਨ ਲੱਗੇ ਹੋਏ ਸਨ। ਕਈ ਥਾਵਾਂ ਤੋਂ ਫ਼ਰਸ਼ ਬਹੁਤ ਗੰਦਾ ਹੋਇਆ ਪਿਆ ਸੀ। ਉਸ ਦੀ ਬੇਟੀ ਨੇ ਫ਼ਰਸ਼ ਸਾਫ਼ ਕਰਨ ਲਈ ਪੋਚਾ ਚੁੱਕਿਆ। ਡਾ. ਸਟਾਕਰ ਨੇ ਉਸ ਨੂੰ ਇਸ਼ਾਰੇ ਨਾਲ ਰੋਕ ਦਿੱਤਾ। ਟਫ਼ੀ ਨੇ ਫ਼ਰਸ਼ ਵੀ ਚੱਟ ਲਿਆ ਸੀ। ਡਾ. ਸਟਾਕਰ ਨੇ ਕਿਊਟਾ ਅਤੇ ਟਫ਼ੀ ਨੂੰ ਕਲਾਵੇ ਵਿਚ ਲੈ ਲਿਆ। ਉਹ ਉਨ੍ਹਾਂ ਦੇ ਮੂੰਹ ਚੱਟਣ ਲੱਗ ਪਿਆ। ਉਸ ਦੀ ਬੇਟੀ ਅਤੇ ਪਤਨੀ ਇਹ ਦ੍ਰਿਸ਼ ਦੇਖ ਕੇ ਹੈਰਾਨ ਰਹਿ ਗਈਆਂ।

ਡਾ. ਸਟਾਕਰ ਆਪਣੇ ਕਮਰੇ ਵਿਚ ਗਿਆ। ਅਲਮਾਰੀ ਵਿੱਚੋਂ ਤਲਾਕ ਦੇ ਪੇਪਰ ਕੱਢੇ। ਪਾੜ ਕੇ ਡਸਟਬਿਨ ਵਿਚ ਸੁੱਟ ਦਿੱਤੇ। ਫੇਰ ਇਕਦਮ ਬਾਹਰ ਆਇਆ। ਬੇਟੀ ਤੇ ਪਤਨੀ ਨੂੰ ਜੱਫ਼ੀ ਪਾ ਕੇ ਉੱਚੀ ਆਵਾਜ਼ ਵਿਚ ਗਾਉਣ ਲੱਗਾ, "ਕਿਊਟਾ-ਕਿਊਟਾ, ਤਾਰੇ-ਤਾਰੇ! ਟਫ਼ੀ ਕਿਊਟਾ, ਪਿਆਰੇ-ਪਿਆਰੇ"।

ਕੋਲ਼ ਬੈਠੀ ਕਿਊਟਾ ਮਿਆਊਂ-ਮਿਆਊਂ ਕਰਨ ਲੱਗੀ। ਟਫ਼ੀ ਆਪਣੀ ਪੂੰਛ ਹਿਲਾਉਣ ਲੱਗਾ। ਡਾ. ਸਟਾਕਰ ਨੇ ਪਤਨੀ ਦੇ ਹੱਥ ਵਿਚ ਛੰਨਾ ਦਿੰਦੇ ਉਸ ਨੂੰ ਰਸੋਈ ਵਿੱਚੋਂ ਦੋਵਾਂ ਲਈ ਦੁੱਧ ਲਿਆਉਣ ਲਈ ਕਿਹਾ।

**ਪੋਸਟ ਸਕਰਿਪਟ:**

* ਆਸਟ੍ਰੇਲੀਆ ਜਨ ਜਾਤੀ ਵਿਚ ਤਾਰੇ ਨੂੰ ਕਿਊਟਾ ਆਖਦੇ ਹਨ।
* ਜੜ੍ਹਤਾ ਦਾ ਸਿਧਾਂਤ (Law of inertia) : ਹਰ ਇਕ ਵਸਤੂ ਆਪਣੀ ਗਤੀ ਦੀ ਅਵਸਥਾ ਵਿਚ ਪਰਿਵਰਤਨ ਦਾ ਵਿਰੋਧ ਕਰਦੀ ਹੈ। ਜੇਕਰ ਇਹ ਵਿਰਾਮ ਅਵਸਥਾ ਵਿਚ ਹੈ ਤਾਂ ਵਿਰਾਮ ਅਵਸਥਾ ਵਿਚ ਹੀ ਰਹਿਣ ਦੀ ਕੋਸ਼ਿਸ਼ ਕਰੇਗੀ। ਜੇਕਰ ਇਹ ਚੱਲ ਰਹੀ ਹੈ ਤਾਂ ਇਹ ਚੱਲਣ ਦੀ ਕੋਸ਼ਿਸ਼ ਕਰੇਗੀ। ਵਸਤੂ ਆਪਣੀ ਮੂਲ ਅਵਸਥਾ ਨੂੰ ਬਣਾਈ ਰੱਖਣਾ ਚਾਹੁੰਦੀ ਹੈ। ਵਸਤੂ ਦਾ ਇਹ ਗੁਣ ਉਸ ਦੀ ਜੜ੍ਹਤਾ ਅਖਵਾਉਂਦਾ ਹੈ।
* ਡਾ. ਰੋਮਨ ਸਟਾਕਰ ਇੰਗਲੈਂਡ ਦਾ ਜੀਵ ਭੌਤਿਕ ਵਿਗਿਆਨੀ ਹੈ। ਉਸ ਨੇ ਸਿਵਲ ਇੰਜੀਨੀਅਰਿੰਗ ਵਿਚ ਯੂਨੀਵਰਸਿਟੀ ਆਫ਼ ਪਡੋਵਾ ਤੋਂ ਡਾਕਟਰੇਟ ਕੀਤੀ ਹੋਈ ਹੈ। ਉਹ ਕੈਂਬਰਿਜ ਵਿਚ ਸਿਵਲ ਅਤੇ ਇਨਵਾਇਰਨਮੈਂਟਲ ਇੰਜੀਨੀਅਰਿੰਗ ਦਾ ਐਸੋਸੀਏਟ ਪ੍ਰੋਫ਼ੈਸਰ ਹੈ।
* ਉਸ ਕੋਲ਼ੋਂ ਇਹ ਖੋਜ ਅਚਾਨਕ ਹੋਈ ਹੈ। ਉਸ ਨੇ ਨਾਸ਼ਤਾ ਕਰਦੇ ਸਮੇਂ ਆਪਣੀ ਪਾਲਤੂ ਬਿੱਲੀ ਨੂੰ ਦੁੱਧ ਪਿਲਾਉਂਦੇ ਵਕਤ ਨੋਟ ਕੀਤਾ ਸੀ ਕਿ ਬਿੱਲੀ ਬਿਨਾ ਡੋਲ੍ਹੇ ਜਾਂ ਖਿਲਾਰੇ ਦੁੱਧ ਪੀ ਰਹੀ ਹੈ। ਇਹ ਵਾਚਣ ਤੋਂ ਬਾਅਦ ਹੀ ਉਸ ਨੇ ਇਸ ਘਟਨਾ 'ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ।

# ਅੰਨ੍ਹੇ-ਸੁਜਾਖੇ

ਡਾ. ਏ. ਐੱਸ. ਬਾਠ ਦੀ ਸੋਚ ਉਸ ਬਹੁਤ ਵੱਡੇ ਪਲੇਟਫਾਰਮ ਉੱਤੇ ਟਿਕੀ ਹੋਈ ਹੈ, ਜਿਹੜਾ ਸਕਾਟਲੈਂਡ ਦੇ ਇੰਜੀਨੀਅਰਾਂ ਨੇ ਸਮੁੰਦਰ ਵਿਚ ਬਣਾਇਆ ਹੋਇਆ ਹੈ। ਉਨ੍ਹਾਂ ਇਸ ਪਲੇਟਫਾਰਮ ਉੱਤੇ ਪੂਰੇ ਦਾ ਪੂਰਾ ਸ਼ਹਿਰ ਵਸਾ ਲਿਆ ਸੀ। ਇਸ ਨੂੰ ਧਰਤੀ ਤੋਂ ਰੇਲ ਅਤੇ ਸੜਕਾਂ ਨਾਲ ਵੀ ਜੋੜਿਆ ਹੋਇਆ ਹੈ। ਭੂਚਾਲ ਵੀ ਇਸ ਤੈਰਨ ਵਾਲ਼ੇ ਪਲੇਟਫਾਰਮ ਨੂੰ ਨੁਕਸਾਨ ਨਹੀਂ ਪਹੁੰਚਾ ਸਕਦਾ। ਜਦੋਂ ਪ੍ਰਬੰਧਕੀ ਸਿੰਡੀਕੇਟ ਨੂੰ ਲੱਗਦਾ ਹੈ ਕਿ ਪਲੇਟਫਾਰਮ ਦੀ ਥਾਂ ਸਹੀ ਨਹੀਂ ਤਾਂ ਉਹ ਉਸ ਨੂੰ ਖਿਸਕਾ ਕੇ ਦੂਜੀ ਥਾਂ ਲੈ ਜਾਂਦੇ ਹਨ।

'ਰੋਜ਼ਲਿਨ ਇੰਸਟੀਚਿਊਟ' ਦੇ ਵਿਗਿਆਨਕਾਂ ਨੇ ਉਸ ਪਲੇਟਫਾਰਮ ਉੱਤੇ ਦਰਸ਼ਕਾਂ ਲਈ ਇਕ ਪ੍ਰਯੋਗਸ਼ਾਲਾ ਸਥਾਪਿਤ ਕੀਤੀ ਸੀ। ਕਈ ਸਾਲ ਇਸ ਪ੍ਰਯੋਗਸ਼ਾਲਾ ਦਾ ਇੰਚਾਰਜ ਏ. ਐੱਸ. ਬਾਠ ਰਿਹਾ ਸੀ। ਇੱਥੇ ਵਿਗਿਆਨੀ ਅਸਮਾਨੀ ਬਿਜਲੀ ਤੋਂ ਊਰਜਾ ਦਾ ਕੰਮ ਲੈਂਦੇ ਹਨ। ਜਦੋਂ ਅਕਾਸ਼ ਵਿਚ ਬੱਦਲਵਾਈ ਹੁੰਦੀ ਹੈ ਤਾਂ ਉਹ ਆਪਣਾ ਰਾਕੇਟ ਦਾਗ਼ ਦਿੰਦੇ ਹਨ, ਜਿਹੜਾ ਆਪਣੇ ਪੰਧ ਦੇ ਰਸਤੇ ਵਿਚਲੇ ਕਣਾਂ ਨੂੰ ਚਾਰਜਤ ਕਰਦਾ ਹੋਇਆ ਬੱਦਲਾਂ ਵਿਚ ਦੀ ਲੰਘ ਜਾਂਦਾ ਹੈ। ਅਸਮਾਨੀ ਬਿਜਲੀ ਉਸੇ ਰਸਤੇ ਉੱਤੇ ਧਰਤੀ ਵੱਲ ਨੂੰ ਤੁਰ ਪੈਂਦੀ ਹੈ। ਬਿਜਲੀ ਰਾਕੇਟ ਦਾਗਣ ਵਾਲ਼ੇ ਸਥਾਨ 'ਤੇ ਪਏ ਉਪਕਰਣਾਂ ਉੱਤੇ ਆ ਡਿੱਗਦੀ ਹੈ। ਇਸ ਤਰ੍ਹਾਂ ਜਮ੍ਹਾਂ ਹੋਈ ਬਿਜਲੀ ਨਾਲ ਹੀ ਉਸ ਪ੍ਰਯੋਗਸ਼ਾਲਾ ਵਿਚ ਨਿਰੰਤਰ ਕੰਮ ਚੱਲਦਾ ਰਹਿੰਦਾ ਹੈ।

ਇਸ ਪ੍ਰਯੋਗਸ਼ਾਲਾ ਵਿਚ ਉਨ੍ਹਾਂ 'ਜੀਨ ਚਿਪ ਮਸ਼ੀਨ' ਵੀ ਰੱਖੀ ਹੋਈ ਹੈ। ਜਿਹੜੀ ਬਾਇਓ ਟੈਕਨੀਕ ਰਾਹੀਂ ਮਨੁੱਖ ਦੀ ਰਹਿੰਦੀ ਉਮਰ ਅਤੇ ਜੀਵਨ ਕਾਲ ਵਿਚ ਹੋਣ ਵਾਲ਼ੀਆਂ ਗੰਭੀਰ ਕਿਸਮ ਦੀਆਂ ਬਿਮਾਰੀਆਂ ਦੀ ਜਾਣਕਾਰੀ ਦਿੰਦੀ ਹੈ। ਇੱਥੋਂ ਦੇ ਵਿਗਿਆਨੀਆਂ ਨੇ ਸਮੁੰਦਰ ਦੀਆਂ ਡੂੰਘਾਈਆਂ ਵਿਚ ਸਫ਼ਰ ਕਰਨ ਵਾਲ਼ਾ ਘੋੜਾ ਵੀ ਬਣਾਇਆ ਹੋਇਆ ਹੈ। ਦਰਸ਼ਕ ਇਸ ਉੱਪਰ ਬੈਠ ਕੇ ਨਜ਼ਾਰਾ ਦੇਖਣ ਸਮੁੰਦਰ ਦੇ ਅੰਦਰ ਚਲੇ ਜਾਂਦੇ ਹਨ। ਉੱਥੇ ਸਾਹ ਲੈਣ ਲਈ ਆਕਸੀਜਨ ਦਾ ਪ੍ਰਬੰਧ ਹੁੰਦਾ ਹੈ।

ਇਸ ਭਾਰਤੀ ਵਿਗਿਆਨੀ ਦਾ ਪਿੰਡ ਪੰਜਾਬ ਵਿਚ ਹੈ। ਉਹ ਉੱਨੀ ਸੌ ਪਝੱਤਰ ਵਿਚ ਪੱਚੀ ਸਾਲ ਦੀ ਉਮਰ ਵਿਚ ਉਚੇਰੀ ਪੜ੍ਹਾਈ ਲਈ ਇੰਗਲੈਂਡ ਗਿਆ ਸੀ। ਉਸ ਪੜ੍ਹਾਈ ਪੂਰੀ ਕਰਨ ਉਪਰੰਤ ਸਕਾਟਲੈਂਡ ਦੀ ਵਿਗਿਆਨ ਸੰਸਥਾ ਵਿਚ ਵਿਗਿਆਨੀ ਦੇ ਤੌਰ 'ਤੇ ਨੌਕਰੀ ਕਰਨੀ ਸ਼ੁਰੂ ਕੀਤੀ ਸੀ। ਉਸ ਦਾ ਪੂਰਾ ਨਾਂ ਅਰਜਨ ਸਿੰਘ ਬਾਠ ਹੈ। ਜੈਨੇਟਿਕ ਇੰਜੀਨੀਅਰਿੰਗ ਦੇ ਖੇਤਰ ਵਿਚ ਇਸ ਵਿਗਿਆਨੀ ਦਾ ਵੱਡਾ ਨਾਂ ਹੈ। 'ਰੋਜ਼ਲਿਨ ਇੰਸਟੀਚਿਊਟ' ਦੀ ਜਿਸ ਟੀਮ ਨੇ 'ਡੌਲੀ' ਨਾਂ ਦੀ ਭੇਡ ਦਾ ਕਲੋਨ ਤਿਆਰ ਕੀਤਾ ਸੀ, ਡਾ. ਏ. ਐੱਸ. ਬਾਠ ਉਸ ਵਿਚ ਸ਼ਾਮਿਲ ਸੀ।

ਉਹ ਆਪਣੀ ਨੌਕਰੀ ਤੋਂ ਸੇਵਾ ਮੁਕਤ ਹੋ ਕੇ ਪੱਕੇ ਤੌਰ ’ਤੇ ਆਪਣੇ ਪਿੰਡ ਵਿਚ ਗਿਆ ਹੈ। ਉਸ ਨੇ ਆਪਣੀ ਜ਼ਮੀਨ ਵਿਚ ਪ੍ਰਯੋਗਸ਼ਾਲਾ, ਇਕ ਹਾਲ ਅਤੇ ਉੱਪਰ ਰਿਹਾਇਸ਼ ਵਾਲ਼ੀ ਇਮਾਰਤ ਦੀ ਉਸਾਰੀ ਕਰਵਾਈ। ਵੱਡੀ ਗਿਣਤੀ ਵਿਚ ਛਾਂਦਾਰ ਦਰੱਖ਼ਤ, ਸੁੰਦਰ ਫੁੱਲ ਅਤੇ ਫ਼ਲਾਂ ਦੇ ਬੂਟੇ ਲਾਏ। ਇਮਾਰਤ ਦੇ ਬਾਹਰ ‘ਨਿਊਟਨ ਪਾਥ’ ਦੇ ਨਾਂ ਵਾਲ਼ੀ ਪਲੇਟ ਲਾ ਦਿੱਤੀ। ਉਹ ਤੇ ਉਸ ਦਾ ਸਹਾਇਕ ਹਮੇਸ਼ਾ ਕੰਮ ਵਿਚ ਰੁਝੇ ਰਹਿੰਦੇ। ਬੂਟਿਆਂ ਤੇ ਦਰਖ਼ਤਾਂ ਦੀ ਕੱਟ ਵੱਢ, ਸਫ਼ਾਈ ਅਤੇ ਪਾਣੀ ਆਪ ਹੀ ਲਾਉਂਦੇ। ਨੌਕਰਾਂ ਵਾਲ਼ੇ ਸਮਝੇ ਜਾਂਦੇ ਕੰਮ, ਯੂਰਪੀ ਸੁਭਾਅ ਮੁਤਾਬਿਕ ਉਹ ਆਪ ਹੀ ਕਰਦਾ। ਸਧਾਰਨ ਕੱਦ, ਛੀਂਟਕਾ ਸਰੀਰ ਤੇ ਲਾਲ ਦਗ਼-ਦਗ਼ ਕਰਦੇ ਚਿਹਰੇ ਤੋਂ ਉਹ ਵਲੈਤੀਆ ਲੱਗਦਾ। ਸੰਘਣੇ ਚਿੱਟੇ ਵਾਲ਼ਾਂ ਵਿਚ ਵੀ ਉਹ ਫੁਰਤੀਲਾ ਜਵਾਨ ਦਿਸਦਾ ਹੈ। ਤੜਕੇ ਉੱਠ ਕੇ ਲੰਮੀ ਤੇ ਤੇਜ਼-ਤੇਜ਼ ਸੈਰ ਕਰਨੀ ਅਤੇ ਆਪਣੇ ਬਾਗ਼-ਬਗੀਚੇ ਵਿਚ ਪੁੱਜ ਕੇ ਕਸਰਤ ਕਰਨੀ ਉਸ ਦਾ ਨਿੱਤ ਨੇਮ ਹੈ।

ਇਕ ਦਿਨ ਉਹਨਾਂ ਦੀ ਪ੍ਰਯੋਗਸ਼ਾਲਾ ਵਿਚ ਬਹੁਤ ਸਾਰੇ ਪ੍ਰੋਫ਼ੈਸਰ, ਲੇਖਕ ਅਤੇ ਪੱਤਰਕਾਰ ਆਏ। ਆਰੀਆ ਕਾਲਜ ਦਾ ਪ੍ਰੋਫ਼ੈਸਰ ਪੁਰੀ ਵੀ ਉਨ੍ਹਾਂ ਵਿਚ ਸ਼ਾਮਿਲ ਸੀ, ਜੋ ਉਸ ਦਾ ਗੂੜ੍ਹਾ ਮਿੱਤਰ ਹੈ। ਬਾਠ ਦੇ ਪਿੰਡ ਦਾ ਹੀ ਐੱਮ.ਐੱਸ ਸੀ. ਕਰ ਰਿਹਾ ਬਲਰਾਜ ਸਿੰਘ ਪ੍ਰੋਫ਼ੈਸਰ ਪੁਰੀ ਦਾ ਵਿਦਿਆਰਥੀ ਹੈ। ਪ੍ਰੋਫ਼ੈਸਰ ਸਾਹਿਬ ਨੇ ਉਸ ਨੂੰ ਵੀ ਪ੍ਰਯੋਗਸ਼ਾਲਾ ਸੱਦ ਲਿਆ ਸੀ। ਬਾਠ ਸਾਹਿਬ ਨੇ ਪ੍ਰੈੱਸ ਨੂੰ ਦੱਸਿਆ ਕਿ ਉਹ ਪਿੰਡ ਵਿਚ ‘ਐਡਵਾਂਸਡ ਸੈੱਲ ਟੈਕਨਾਲੋਜੀ’ ਸਥਾਪਿਤ ਕਰ ਰਹੇ ਹਨ ਤਾਂ ਕਿ ਉਸ ਦੇ ਆਪਣੇ ਪਿੰਡ, ਇਲਾਕੇ, ਪੰਜਾਬ ਜਾਂ ਦੇਸ਼ ਦੇ ਨੌਜਵਾਨ ਵੀ ਵਧੀਆ ਵਿਗਿਆਨਕ ਸੋਚ ਦੇ ਧਾਰਨੀ ਬਣ ਸਕਣ ਅਤੇ ਹੋ ਸਕਦੈ ਕੁਝ ਵਿਗਿਆਨੀ ਵੀ ਬਣ ਜਾਣ। ਇੱਥੇ ਉਹ ਵਿਦਿਆਰਥੀਆਂ ਨੂੰ ਵਿਗਿਆਨਕ ਖੋਜਾਂ ਵਿਚ ਸ਼ਾਮਿਲ ਕਰਨਗੇ। ਵਿਗਿਆਨਕ ਮੈਗਜ਼ੀਨ ‘ਨੇਚਰ’ ਦਾ ਪੰਜਾਬੀ ਵਿਚ ਉਲੱਥਾ ਕਰ ਕੇ ਛਾਪਿਆ ਕਰਨਗੇ। ਪੰਜ ਸਾਲ ਤਕ ਇਹ ਪ੍ਰੋਜੈਕਟ ਸ਼ੁਰੂ ਕਰ ਦੇਣਗੇ। ਪ੍ਰੋਫ਼ੈਸਰ ਪੁਰੀ ਨੇ ਬਲਰਾਜ ਸਿੰਘ ਨੂੰ ਵੀ ਉਨ੍ਹਾਂ ਨਾਲ ਜੋੜ ਦਿੱਤਾ ਸੀ।

ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਜਦੋਂ ਤਕ ‘ਐਡਵਾਂਸਡ ਸੈੱਲ ਟੈਕਨਾਲੌਜੀ’ ਸਥਾਪਿਤ ਹੋਣਾ ਹੈ, ਉਦੋਂ ਤਕ ਉਹ ਹੋਣਹਾਰ ਵਿਦਿਆਰਥੀਆਂ ਅਤੇ ਨੌਜਵਾਨਾਂ ਵਿਚ ਵਿਗਿਆਨਕ ਚੇਤਨਾ ਪੈਦਾ ਕਰਨਗੇ। ਇਸ ਤੋਂ ਪਹਿਲਾਂ ਉਸ ਨੇ ਉਨ੍ਹਾਂ ਦੇ ਮਾਪਿਆਂ ਅੰਦਰ ਇਸ ਦਾ ਫੈਲਾਓ ਕਰਨਾ ਚਾਹਿਆ। ਇਸ ਦੀ ਸ਼ੁਰੂਆਤ ਉਸ ਆਪਣੇ ਪਿੰਡ ਤੋਂ ਹੀ ਕੀਤੀ। ਉਸ ਨੇ ਪੜ੍ਹੇ ਲਿਖੇ ਪੱਚੀ ਔਰਤਾਂ ਅਤੇ ਪੱਚੀ ਮਰਦ ਚੁਣੇ, ਜਿਨ੍ਹਾਂ ਦੇ ਬੱਚੇ ਵਿਦਿਆਰਥੀ ਸਨ। ਉਸ ਨੇ ਉਨ੍ਹਾਂ ਦੇ ਨਾਂ ਅਤੇ ਵੇਰਵੇ ਕੰਪਿਊਟਰ ਵਿਚ ਫੀਡ ਕਰ ਲਏ।

ਹਰ ਐਤਵਾਰ ਕਲਾਸ ਲੱਗਣੀ ਸ਼ੁਰੂ ਹੋਈ। ਇਨ੍ਹਾਂ ਐਤਵਾਰਾਂ ਨੂੰ ਉਸ ਵਿਗਿਆਨ ਕੀ ਹੈ? ਮਨੁੱਖੀ ਜੀਵਨ ਵਿਚ ਵਿਗਿਆਨ ਦੀ ਕੀ ਮਹੱਤਤਾ ਹੈ? ਵਿਗਿਆਨ ਹੀ ਕਿਉਂ ਪੜ੍ਹੀਏ? ਵਿਗਿਆਨ ਨਾਲ ਹੀ ਕਿਉਂ ਜੁੜੀਏ? ਆਦਿ ਵਿਸ਼ਿਆਂ ’ਤੇ ਚਰਚਾ ਕਰਵਾਈ। ਸਵੇਰੇ ਉੱਠਦੇ ਸਾਰ ਬੁਰਸ਼ ਕਰਨ ਤੋਂ ਲੈ ਕੇ ਰਾਤ ਬੈੱਡ ’ਤੇ

ਸੌਣ ਤਕ ਹਰ ਵਸਤ ਜੋ ਵਿਗਿਆਨੀਆਂ ਨੇ ਬਣਾਈ ਹੈ, ਦੀ ਵਰਤੋਂ ਬਾਰੇ ਬੜੀਆਂ ਖੁੱਲ੍ਹੀਆਂ ਅਤੇ ਬਰੀਕ ਗੱਲਾਂ ਕੀਤੀਆਂ। ਲੋਕਾਂ ਲਈ ਇਹ ਨਵੀਆਂ ਗੱਲਾਂ ਸਨ। ਉਹ ਹਰ ਵਾਰ ਨਵਾਂ ਵਿਸ਼ਾ ਛੂਹ ਲੈਂਦਾ ਅਤੇ ਪ੍ਰੋਜੈਕਟਰ ਰਾਹੀਂ ਵਿਗਿਆਨ ਦੇ ਚਮਤਕਾਰ ਪੇਸ਼ ਕਰਦਾ।

ਸਰੋਤੇ ਵੀ ਉਸ ਨੂੰ ਖੁਭ ਕੇ ਸੁਣਦੇ। ਉਸ ਨਾਲ ਵਿਚਾਰ ਵਟਾਂਦਰਾ ਕਰਨ ਲੱਗੇ। ਇਕ ਦਿਨ ਉਨ੍ਹਾਂ ਉਸ ਨੂੰ ਅਨੇਕਾਂ ਸਵਾਲ ਕੀਤੇ,

"ਅਸੀਂ ਮਨੁੱਖ ਕਿਉਂ ਹਾਂ? ਸ਼ੇਰ ਜਾਂ ਲੰਗੂਰ ਕਿਉਂ ਨਹੀਂ ਬਣ ਰਹੇ? ਲੰਗੂਰ ਤੋਂ ਮਨੁੱਖ ਕਿਵੇਂ ਬਣੇ? ਹੁਣ ਲੰਗੂਰਾਂ ਤੋਂ ਮਨੁੱਖ ਕਿਉਂ ਨਹੀਂ ਬਣ ਰਹੇ? ਕੁੱਤਾ, ਬਿੱਲੀ, ਗਾਂ, ਬਲਦ... ਆਦਿ ਵੱਖ ਕਿਉਂ ਹਨ? ਜੀਵ ਮਾਸਾਹਾਰੀ ਜਾਂ ਸਾਕਾਹਾਰੀ ਕਿਉਂ ਹੁੰਦੇ ਹਨ? ਚੂਹੇ ਨੂੰ ਛੇਤੀ ਕੀਤੇ ਦਰਦ ਜਾਂ ਕੈਂਸਰ ਕਿਉਂ ਨਹੀਂ ਹੁੰਦਾ? ਸੁਹਣੀ ਜਿਹੀ ਮੋਨਾਰਕ ਤਿਤਲੀ ਕੌੜੀ ਤੇ ਜ਼ਹਿਰੀਲੀ ਕਿਉਂ ਹੁੰਦੀ ਹੈ? ਕੋਇਲ ਕਿਉਂ ਮਿੱਠਾ ਗਾਉਂਦੀ ਹੈ"?

ਉਸ ਨੇ ਦੱਸਿਆ ਇਸ ਦਾ ਰਾਜ਼ ਜੀਨੋਮ ਵਿਚ ਪਿਆ ਹੈ। ਇਸ ਨਾਲ ਸਰੀਰ ਦੀ ਬਿਮਾਰੀ, ਤੰਦਰੁਸਤੀ, ਸਹਿਣ ਸ਼ਕਤੀ, ਆਦਤਾਂ, ਸਮਰੱਥਾ ਤੇ ਯੋਗਤਾ ਆਦਿ ਦਾ ਪਤਾ ਲੱਗ ਜਾਂਦਾ ਹੈ। ਸਹਾਇਕ ਨੇ ਲੈਪਟੋਪ 'ਤੇ ਉਂਗਲੀ ਘੁਮਾਉਣੀ ਸ਼ੁਰੂ ਕੀਤੀ ਸੀ। ਪਰਦੇ ਉੱਤੇ ਜੀਵਨ ਦੀ ਬ੍ਰਹਿਮੰਡੀ ਵਰਣਮਾਲਾ ਚਮਕ ਪਈ। ਉਸ ਦੱਸਿਆ ਜੀਨੋਮ ਦੀ ਇਹ ਲੜੀ ਲੱਭ ਜਾਣ ਨਾਲ ਵਿਗਿਆਨੀ ਨਾਮੁਰਾਦ ਬਿਮਾਰੀਆਂ ਅਤੇ ਉਨ੍ਹਾਂ ਦੇ ਇਲਾਜ ਲੱਭ ਸਕਣਗੇ।

ਅੱਜ ਉਸ ਕਲੋਨ ਦੇ ਵਿਸ਼ੇ 'ਤੇ ਕਲਾਸ ਲਾਉਣੀ ਹੈ। ਜਿਸ ਵਿਗਿਆਨੀ ਨੇ ਭੇਡ, ਸੂਰ ਅਤੇ ਵੱਛੇ ਦੇ ਕਲੋਨ ਬਣਾਏ ਹੋਣ, ਉਸ ਕੋਲੋਂ ਕਲੋਨ ਬਣਾਉਣ ਦੀ ਵਿਧੀ ਸੁਣਨ ਦੀ ਸਰੋਤਿਆਂ ਵਿਚ ਬੜੀ ਉਤਸੁਕਤਾ ਹੈ। ਲੋਕ 'ਨਿਊਟਨ ਪਾਥ' ਦੇ ਹਾਲ ਅੰਦਰ ਕੁਰਸੀਆਂ 'ਤੇ ਬੈਠ ਗਏ ਹਨ। ਬਲਰਾਜ ਸਿੰਘ ਦੀ ਕੁਰਸੀ 'ਤੇ 'ਨੇਚਰ' ਮੈਗਜ਼ੀਨ ਦੀ 1998 ਵਾਲ਼ੀ ਕਾਪੀ ਪਈ ਹੈ। ਉਸ ਦੀ ਨਿਗ੍ਹਾ ਖੋਜ ਖ਼ਬਰ 'ਤੇ ਗਈ ਹੈ।

5 ਜੁਲਾਈ 1996 ਨੂੰ ਡਾ. ਈਅਨ ਇਲਮਟ ਦੀ ਟੀਮ ਨੇ 'ਡੌਲੀ' ਨਾਂ ਦੀ ਭੇਡ ਦਾ ਕਲੋਨ ਬਣਾ ਕੇ ਦੁਨੀਆ ਨੂੰ ਹੈਰਾਨ ਕੀਤਾ ਸੀ। ਜਦੋਂ ਪਿਛਲੇ ਸਾਲ 27 ਫਰਵਰੀ 1997 ਨੂੰ ਇਹ ਚਮਤਕਾਰੀ ਖੋਜ ਅਸੀਂ ਛਾਪੀ ਸੀ ਤਾਂ ਬਹੁਤ ਸਾਰੇ ਲੋਕਾਂ ਨੇ ਸ਼ੰਕੇ ਪ੍ਰਗਟ ਕੀਤੇ ਸਨ। ਹੁਣ ਖ਼ਬਰ ਆਈ ਹੈ ਕਿ 'ਡੌਲੀ' ਜੁਆਨ ਹੋ ਗਈ ਹੈ। ਨੈਸ਼ਨਲ ਸਾਇੰਸ ਮਿਊਜ਼ੀਅਮ ਲੰਡਨ ਵਾਲ਼ਿਆਂ ਨੇ ਉਸ ਤੋਂ ਉੱਨ ਲਾਹ ਕੇ ਸਵੈਟਰ ਬਣਾਏ ਹਨ। ਨੀਲੇ, ਹਰੇ ਤੇ ਚਿੱਟੇ ਰੰਗ ਦਾ ਡਿਜ਼ਾਇਨ ਕੀਤਾ ਸਵੈਟਰ ਇਕ ਬਾਰ੍ਹਾਂ ਸਾਲ ਦੀ ਬਾਲੜੀ ਹੋਲੀ ਨੇ ਪਹਿਨ ਕੇ ਕੌਮੀ ਪੱਧਰ ਦਾ ਮੁਕਾਬਲਾ ਜਿੱਤਿਆ ਹੈ। ਸਵੈਟਰ ਦੀ ਬੁਣਤੀ ਵਿਚ ਖੇਤਾਂ ਵਿਚ ਚੁਗਦੀਆਂ ਦੋ ਇੱਕੋ ਜਿਹੀਆਂ (ਕਲੋਨ) ਭੇਡਾਂ ਵੀ ਬਣਾਈਆਂ ਹੋਈਆਂ ਹਨ।'

ਅੱਜ ਡਾ. ਏ. ਐੱਸ. ਬਾਠ ਨੇ ਵੀ ਉਹੋ ਜਿਹਾ ਸਵੈਟਰ ਪਹਿਨਿਆ ਹੋਇਆ ਹੈ। ਇਸ ਉੱਤੇ ਭੇਡ 'ਡੌਲੀ' ਤੇ ਉਸ ਦੀ ਧੀ 'ਬੌਨੀ' ਦੀ ਬੁਣਤੀ ਪਾਈ ਹੋਈ ਹੈ।

ਉਹ ਬਹੁਤ ਖ਼ੁਸ਼ ਨਜ਼ਰ ਆ ਰਿਹਾ ਹੈ। ਉਸ ਦੇ ਸਹਾਇਕ ਨੇ ਪ੍ਰੋਜੈਕਟਰ ਔਨ ਕੀਤਾ ਹੈ। ਪਰਦੇ 'ਤੇ ਕਲੋਨ ਦੇ ਅਰਥ ਲਿਖੇ ਗਏ ਹਨ।

'ਕਾਰਬਨ ਕਾਪੀ ਭਾਵ ਆਪਣੇ ਮਾਪੇ ਦੀ ਹੂ-ਬ-ਹੂ ਸ਼ਕਲ ਜਾਂ ਮੜੰਗਾ'। ਉਸ ਪੂਰੇ ਟਾਇਮ 'ਤੇ ਆਪਣਾ ਲੈਕਚਰ ਸ਼ੁਰੂ ਕੀਤਾ ਹੈ-

"ਜਦੋਂ ਅਸੀਂ 27 ਫਰਵਰੀ, 1997 ਨੂੰ 'ਡੌਲੀ' ਦਾ ਕਲੋਨ ਬਣਾਉਣ ਦੀ ਖ਼ਬਰ ਨਸ਼ਰ ਕੀਤੀ। ਉਦੋਂ ਸੰਸਾਰ ਭਰ ਦੇ ਲੋਕਾਂ ਦੇ ਕੰਨ ਸਾਡੀ ਸਕਾਟਲੈਂਡ ਦੀ ਸੰਸਥਾ 'ਰੋਜ਼ਲਿਨ ਇੰਸਟੀਚਿਊਟ' ਵੱਲ ਲੱਗ ਗਏ। ਰਾਤੋ-ਰਾਤ ਖੰਭਾਂ ਦੀ ਡਾਰ ਵਾਂਗ ਇਹ ਖ਼ਬਰ ਦੁਨੀਆ ਦੇ ਕੋਨੇ-ਕੋਨੇ 'ਚ ਫੈਲ ਗਈ ਸੀ। ਕੀ ਭਲਾਂ ਕਿਸੇ ਖ਼ਾਸ ਤਰੀਕੇ ਨਾਲ ਭੇਡ ਦੀ ਪੈਦਾਇਸ਼ ਕਰਵਾਈ ਗਈ ਸੀ। ਹਾਂ, ਕਲੋਨ ਵਿਧੀ ਨਾਲ। ਜਿਵੇਂ ਗੁਲਾਬ ਦੀ ਕਲਮ ਲਗਾ ਕੇ ਗੁਲਾਬ ਦੇ ਹੋਰ ਪੌਦੇ ਤਿਆਰ ਕਰ ਲਏ ਜਾਂਦੇ ਹਨ"।

"ਇਹ ਭੇਡ ਅਤੇ ਭੇਡੂ ਦੇ ਮੇਲ ਤੋਂ ਬਿਨਾ ਹੀ ਪੈਦਾ ਹੋ ਗਈ ਸੀ"? ਗੁਰਵਿੰਦਰ ਸਿੰਘ ਸਵਾਲ ਪੁੱਛ ਕੇ ਬੈਠ ਗਿਆ ਹੈ।

"ਜੀ ਹਾਂ, ਬਿਨਾ ਮੇਲ ਤੋਂ। ਇਕ ਨਹੀਂ ਹਜ਼ਾਰਾਂ ਲੱਖਾਂ ਭੇਡਾਂ ਪੈਦਾ ਕੀਤੀਆਂ ਜਾ ਸਕਦੀਆਂ ਹਨ। ਕਲੋਨਿੰਗ ਵਿਧੀ ਵਿਚ ਮਾਂ ਬਾਪ ਦੀ ਜ਼ਰੂਰਤ ਨਹੀਂ ਹੁੰਦੀ। ਦੋਹਾਂ ਵਿੱਚੋਂ ਇਕ ਹੀ ਔਲਾਦ ਪੈਦਾ ਕਰ ਸਕਦਾ ਹੈ"। ਬਾਠ ਸਾਹਿਬ ਦੀ ਗੱਲ ਸੁਣ ਕੇ ਸਾਰੇ ਜਣੇ ਭੁਚੱਕੇ ਰਹਿ ਗਏ ਹਨ।

"ਕੀ ਇਸ ਵਿਧੀ ਨਾਲ ਹੋਰ ਜੀਵ-ਜੰਤੂ ਵੀ ਪੈਦਾ ਕੀਤੇ ਜਾ ਸਕਦੇ ਹਨ"? ਅਮਰ ਦੀ ਪਤਨੀ ਮਨੀਸ਼ਾ ਮੁਸਕਰਾਈ ਹੈ।

"ਹਾਂ, ਬੀਬਾ। ਕੋਈ ਵੀ ਜੀਵ-ਜੰਤੂ। ਮਨੁੱਖ ਵੀ ਬਣਾਏ ਜਾ ਸਕਦੇ ਹਨ। ਤੁਸੀਂ ਕਿਸੇ ਵੀ ਔਰਤ ਜਾਂ ਮਰਦ ਦਾ ਸੈੱਲ ਲੈ ਕੇ ਉਸ ਦੇ ਮੁੜੰਗੇ ਦਾ ਕਲੋਨ ਤਿਆਰ ਕਰ ਸਕਦੇ ਹੋ"। ਬਾਠ ਨੇ ਸਾਹ ਲੈ ਕੇ ਗੱਲ ਅੱਗੇ ਤੋਰੀ ਹੈ।

"ਇਸ ਵਿਚ ਦੋ ਆਪਸ਼ਨਜ਼ ਹਨ। ਜਿਸ ਵੀ ਔਰਤ ਜਾਂ ਮਰਦ ਦਾ ਹਮਸ਼ਕਲ ਤਿਆਰ ਕਰਨਾ ਹੈ। ਉਸ ਦੀ ਚਮੜੀ ਤੋਂ ਕੁਝ ਜਿਉਂਦੇ ਸੈੱਲ ਲੈ ਕੇ ਉਨ੍ਹਾਂ ਨੂੰ ਉਗਾਇਆ ਜਾਂਦਾ ਹੈ। ਜੇਕਰ ਤੁਸੀਂ ਦੋਹਰੀ ਸ਼ਖ਼ਸੀਅਤ ਤਿਆਰ ਕਰਨੀ ਹੈ ਤਾਂ ਇਕ ਦੇ ਸਰੀਰ ਦੇ ਸੈੱਲ ਅਤੇ ਦੂਸਰੇ ਦੇ ਦਿਮਾਗ਼ ਦੇ ਸੈੱਲ ਮਿਲਾ ਕੇ ਉਗਾਏ ਜਾਂਦੇ ਹਨ"।

ਉਹ ਮਨੀਸ਼ਾ ਵੱਲ ਵੇਖ ਮੁਸਕਰਾਇਆ ਹੈ। ਉਸ ਨੂੰ ਸੰਬੋਧਨ ਹੋਇਆ ਹੈ-

"ਮਸਲਨ ਜਿਸ ਬੀਬੀ ਨੇ ਸਵਾਲ ਕੀਤਾ ਹੈ। ਇਹ ਬਹੁਤ ਸੁੰਦਰ ਏ। ਮੰਨ ਲਓ ਇਸ ਦਾ ਦਿਮਾਗ਼ ਘੱਟ ਆ। ਪਲੀਜ਼ ਮਾਈਂਡ ਨ੍ਹੀਂ ਕਰਨਾ ਮਨੀਸ਼ਾ। ਇਹ ਬਲਰਾਜ ਸਿੰਘ ਬਾਇਓਲੋਜੀ ਵਿਚ ਮਾਸਟਰ ਕਰ ਰਹੇ ਨੇ ਪਰ ਸੁਹਣੇ ਸੁਨੱਖੇ ਨ੍ਹੀਂ। ਪਰੀ ਵਰਗੀ ਬੀਬੀ ਮਨੀਸ਼ਾ ਦੇ ਚਮੜੀ ਦਾ ਸੈੱਲ ਅਤੇ ਬਲਰਾਜ ਦੇ ਦਿਮਾਗ਼ ਦਾ ਸੈੱਲ ਲੈ ਕੇ ਬਣੇ ਭਰੂਣ ਤੋਂ ਇਕ ਬਹੁਤ ਹੀ ਸੁਹਣਾ ਤੇ ਹੁਸ਼ਿਆਰ ਬੱਚਾ ਕਿਸੇ ਔਰਤ ਦੀ ਕੁੱਖ ਵਿਚ ਰੱਖ ਕੇ ਪੈਦਾ ਕੀਤਾ ਜਾ ਸਕਦਾ ਹੈ"।

"ਆਪਣੇ ਪਿੰਡ ਵਿਚ ਚਾਰ ਘਰ ਏਹੋ ਜਿਹੇ ਹਨ, ਜਿਨ੍ਹਾਂ ਦੇ ਬੱਚੇ ਨ੍ਹੀਂ ਹੋਏ। ਤੁਸੀਂ ਉਹਨਾਂ ਦੇ ਘਰ ਵਿਚ ਚਿਰਾਗ਼ ਬਾਲ਼ ਦਿਓਗੇ"? ਸ਼ਰਧਾ ਰਾਮ ਨੇ ਵਿਗਿਆਨੀ ਨੂੰ ਘੇਰਨਾ ਚਾਹਿਆ ਹੈ।

"ਦਰਅਸਲ ਕਲੋਨ ਦੀ ਖੋਜ ਅਜਿਹੇ ਲੋੜਵੰਦ ਮਾਪਿਆਂ ਲਈ ਹੋਈ ਹੈ"। ਡਾ. ਬਾਠ ਨੇ ਕਲੋਨ ਦੀ ਮਹੱਤਤਾ ਬਾਰੇ ਦੱਸਿਆ ਹੈ।

"ਇਹ ਸੰਭਵ ਹੈ ਜੀ"? ਬੈਂਕ ਮੁਲਾਜ਼ਮ ਪੁਨੀਤ ਅਜੇ ਵੀ ਸ਼ੰਕਾ ਵਿਚ ਹੈ।

"ਅਮਰੀਕੀ ਸੰਸਥਾ ਕਲੋਨਾਇਡ ਦੇ ਵਿਗਿਆਨੀਆਂ ਨੇ 'ਈਵ' ਨਾਂ ਦੀ ਕਲੋਨ ਬੇਬੀ ਪੈਦਾ ਕਰਨ ਦਾ ਐਲਾਨ ਕੀਤਾ ਸੀ ਪਰ ਸਰਕਾਰਾਂ ਨੇ ਮਨੁੱਖੀ ਕਲੋਨ ਬਣਾਉਣ 'ਤੇ ਪਾਬੰਦੀ ਲਾ ਦਿੱਤੀ ਏ"। ਬਾਠ ਸਾਹਿਬ ਨੇ ਬੋਲ ਕੇ ਕਲੋਨ ਦੀ ਵਿਧੀ ਸਮਝਾਉਣ ਲਈ ਪਰਦੇ ਵੱਲ ਮੂੰਹ ਕੀਤਾ ਹੈ। ਉਹ ਮੁੜ ਸਰੋਤਿਆਂ ਨੂੰ ਸੰਬੋਧਨ ਹੋਇਆ ਹੈ।

"ਆਉਣ ਵਾਲ਼ੇ ਸਾਲਾਂ ਵਿਚ ਵੱਡੇ ਸ਼ਹਿਰਾਂ ਵਿਚ ਪ੍ਰਯੋਗਸ਼ਾਲਾਵਾਂ ਖੁੱਲ੍ਹ ਜਾਣਗੀਆਂ, ਜਿੱਥੋਂ ਤੁਸੀਂ ਆਪਣੇ ਮਨਪਸੰਦ ਦੇ ਬੇਬੀ ਦੀ ਪੈਦਾਇਸ਼ ਕਰਵਾ ਸਕਦੇ ਹੋ। ਬੇਬੀ ਦੇ ਵਾਲ਼ਾਂ ਦਾ ਰੰਗ, ਉਸ ਦੇ ਨੈਣ-ਨਕਸ਼, ਕੱਦ... ਤੁਹਾਡੀ ਚੁਆਇਸ ਹੋਏਗੀ"। ਏ. ਐੱਸ. ਬਾਠ ਨੇ ਸਹਾਇਕ ਨੂੰ ਪ੍ਰੋਜੈਕਟਰ 'ਤੇ ਲਾਉਣ ਲਈ ਸੀਡੀ ਦਿੱਤੀ ਹੈ।

"ਸਰ ਕਲੋਨਿੰਗ ਨਾਲ ਮਨੁੱਖ ਦੇ ਨਿਵੇਕਲੇਪਣ ਦਾ ਵਿਨਾਸ਼ ਨ੍ਹੀਂ ਹੋ ਜਾਵੇਗਾ? ਇਹ ਖ਼ਰੀਦੀ ਜਾਂ ਵੇਚੀ ਜਾ ਸਕਣ ਵਾਲ਼ੀ ਮਨੁੱਖੀ ਜਾਇਦਾਦ ਬਰਾਬਰ ਨ੍ਹੀਂ ਹੋ ਜਾਵੇਗਾ"? ਟੈਲੀਫ਼ੋਨ ਮਹਿਕਮੇ ਦਾ ਐੱਸ. ਡੀ. ਓ. ਤਸਵੀਰ ਸਿੰਘ ਨੂੰ ਮਨੁੱਖੀ ਕਦਰਾਂ ਕੀਮਤਾਂ ਦੇ ਘਾਣ ਹੋ ਜਾਣ ਦਾ ਡਰ ਲੱਗ ਰਿਹਾ ਹੈ।

"ਇਸ ਨਾਲ ਲੋਕਾਂ ਵਿੱਚੋਂ ਪਿਆਰ, ਜਜ਼ਬਾਤ ਤੇ ਮਨੁੱਖਤਾ ਅਲੋਪ ਹੋ ਜਾਣਗੇ"। ਸਕੂਲ ਅਧਿਆਪਿਕਾ ਰਵਦੀਪ ਨੇ ਵੀ ਚਿੰਤਾ ਜ਼ਾਹਰ ਕੀਤੀ ਹੈ।

"ਤੁਸੀਂ ਸਾਰੇ ਪੜ੍ਹੇ ਲਿਖੇ ਹੋ। ਵਿਗਿਆਨ ਦੇ ਚੰਗੇ ਮਾੜੇ ਦਾ ਨਿਰਣਾ ਕਰ ਸਕਦੇ ਹੋ ਕਿ ਤੁਸੀਂ ਕੀ ਰੱਖਣਾ ਹੈ ਤੇ ਕੀ ਛੱਡਣਾ ਹੈ। ਵਿਗਿਆਨ ਨੇ ਦੁਨੀਆ ਵਿਚ ਚਾਨਣ ਕੀਤਾ ਹੈ। ਤੁਹਾਨੂੰ ਅੱਖਾਂ ਦਿੱਤੀਆਂ ਹਨ"। ਬਾਠ ਸੋਚ-ਸੋਚ ਕੇ ਬੋਲ ਰਿਹਾ ਹੈ।

"ਸਰਦਾਰ ਅਰਜਨ ਸਿੰਘ ਜੀ, ਕਿਉਂ ਗੱਪਾਂ ਛੱਡੀ ਜਾਂਦੇ ਓ? ... ਭਾਵੇਂ ਧਰਤੀ 'ਤੇ ਪਰਲੋ ਆ ਜਾਵੇ ਤਾਂ ਵੀ ਤੁਹਾਡੀ ਮੁਰਾਦ ਪੂਰੀ ਨ੍ਹੀਂ ਹੋਣੀ"। ਸ਼ਰਧਾ ਰਾਮ ਦੀਆਂ ਮੱਖੀ ਮੁੱਛਾਂ ਗ਼ੁੱਸੇ ਵਿਚ ਉੱਪਰ ਥੱਲੇ ਹੋਈਆਂ ਹਨ।

"...ਉੱਠੋ ਬਈ, ਇਸ ਝੂਠੇ ਤੇ ਮਨਮੁੱਖ ਬੰਦੇ ਦੇ ਕੂੜ ਪ੍ਰਚਾਰ ਮਗਰ ਨ੍ਹੀਂ ਲੱਗਣਾ ਚਾਹੀਦਾ। ਜਿਹੜੀ ਗੱਲ ਹੋਏ ਨ੍ਹੀਂ ਸਕਦੀ, ਉਹ ਸੁਣਨੀ ਕਿਉਂ ਐ"? ਸਰਪੰਚ ਪ੍ਰਗਟ ਸਿੰਘ ਉੱਚੀ-ਉੱਚੀ ਬੋਲਦਾ ਤੁਰ ਪਿਆ ਹੈ।

ਏ. ਐੱਸ. ਬਾਠ ਦੇ ਚਿਹਰੇ ਦਾ ਰੰਗ ਉੱਡ ਗਿਆ ਹੈ। ਸਰਪੰਚ ਦੇ ਮਗਰ ਹੀ ਬਾਕੀ ਔਰਤਾਂ ਮਰਦ ਵੀ ਉੱਠ ਪਏ ਹਨ। ਬਾਠ, ਉਸ ਦਾ ਸਹਾਇਕ, ਬਲਰਾਜ ਸਿੰਘ ਤੇ ਪੰਜ ਸੱਤ ਨੌਜਵਾਨ ਹੀ ਹਾਲ ਵਿਚ ਰਹਿ ਗਏ ਹਨ। ਉਹ ਪ੍ਰੇਸ਼ਾਨ ਹੋ ਉੱਠਿਆ ਹੈ।... ਸਹਾਇਕ ਨੇ ਉਸ ਨੂੰ ਪਾਣੀ ਪਿਲਾਇਆ ਹੈ। ਇਹ ਵਲੈਤੀਆ ਬੰਦਾ ਹੈ। ਜਲਦੀ ਹੀ ਸੰਭਲ ਗਿਆ ਹੈ।

"ਦੋਸਤੋ, ਆਪਣੇ ਲੋਕ ਤਰੱਕੀ ਨ੍ਹੀਂ ਕਰ ਸਕਦੇ। ਸਾਡਾ ਮੁਲਕ ਯੂਰਪ ਤੋਂ

ਸੌ ਸਾਲ ਪਿੱਛੇ ਹੋਣਾ। ਮੈਂ ਤੁਹਾਨੂੰ ਇਕ ਘਟਨਾ ਸੁਣਾਉਣੀ ਚਾਹੁੰਨਾ-

'ਭਾਰਤ ਵਿਚ ਸਾਇਕਲ ਅੰਗਰੇਜ਼ ਹਕੂਮਤ ਵੇਲ਼ੇ ਵੱਡੇ ਸ਼ਹਿਰਾਂ ਵਿਚ ਆ ਗਏ ਸਨ। ਪਿੰਡਾਂ ਵਿਚ ਤਾਂ ਕਿਸੇ ਰੱਜੇ ਪੁੱਜੇ ਦੋ ਚਾਰ ਘਰਾਂ ਵਿਚ ਹੀ ਹੁੰਦੇ ਸਨ। ਫੇਰ ਹੌਲ਼ੀ-ਹੌਲ਼ੀ ਲੋਕ ਸਾਇਕਲ ਲੈਣ ਲੱਗੇ ਪਰ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੀ ਰਹੇ। 1960 ਤਕ ਸਾਡੇ ਪਿੰਡ ਜਾਂ ਕਿਤੇ ਆਲ਼ੇ ਦੁਆਲ਼ੇ ਦੇ ਲੋਕਾਂ ਨੇ ਕੋਈ ਔਰਤ ਸਾਇਕਲ ਚਲਾਉਂਦੀ ਨਹੀਂ ਸੀ ਦੇਖੀ। ਸਾਡੇ ਪਿੰਡ ਸਕੂਲ ਨਹੀਂ ਸੀ ਹੁੰਦਾ। ਉਦੋਂ ਅਸੀਂ ਆਪਣੇ ਨਾਲ ਦੇ ਪਿੰਡ ਬੀਬੀਪੁਰ ਦੇ ਸਰਕਾਰੀ ਪ੍ਰਾਇਮਰੀ ਸਕੂਲ ਵਿਚ ਪੜ੍ਹਨ ਜਾਂਦੇ ਹੁੰਦੇ ਸੀ। ਉੱਥੇ ਰਾਮਗੜ੍ਹ ਤੋਂ ਪੰਡਿਤ ਛੱਜੂ ਮੱਲ ਦੀ ਨੂੰਹ ਪੜ੍ਹਾਉਣ ਆਉਂਦੀ ਹੁੰਦੀ ਸੀ। ਸਾਡੀ ਇਸ ਭੈਣ ਜੀ ਦਾ ਨਾਂ ਕ੍ਰਿਸ਼ਨਾ ਦੇਵੀ ਸੀ। ਉਹ ਬਹੁਤ ਮਿਹਨਤੀ ਅਧਿਆਪਕਾ ਸੀ। ਉਹ ਹਰ ਰੋਜ਼ ਨਹਿਰ ਦੀ ਪਟੜੀ 'ਤੇ ਪੈਦਲ ਆਉਂਦੀ ਤੇ ਤੁਰ ਕੇ ਹੀ ਵਾਪਸ ਜਾਂਦੀ। ਇਕ ਦਿਨ ਪਿੰਡ ਵਿਚ ਰੌਲ਼ਾ ਪੈ ਗਿਆ ਕਿ ਰਾਮਗੜ੍ਹ ਵਾਲ਼ੀ ਭੈਣ ਜੀ ਸਾਇਕਲ 'ਤੇ ਸਕੂਲ ਗਈ ਹੈ। ਉਸ ਦਿਨ ਮੈਂ ਪੜ੍ਹਨ ਸਕੂਲ ਨਹੀਂ ਸੀ ਗਿਆ। ਦੁਪਹਿਰ ਵੇਲ਼ੇ ਵਡੇਰੀ ਉਮਰ ਦੇ ਬੰਦੇ ਪਿੰਡ ਦੇ ਦਰਵਾਜ਼ੇ ਕੋਲ਼ ਬੈਠੇ ਬਹਿਸ ਕਰਦੇ ਰਹੇ ਕਿ ਗੱਲ ਸੱਚੀ ਹੈ ਜਾਂ ਝੂਠੀ? ਉਨ੍ਹਾਂ ਵਿਚ ਬਜ਼ੁਰਗ ਭਗਤਾ ਵੀ ਬੈਠਾ ਸੀ। ਉਹ ਅੱਖਾਂ ਤੋਂ ਬਿਲਕੁਲ ਅੰਨ੍ਹਾ ਸੀ। ਉਹਨੂੰ ਸਵੇਰੇ ਉਹਦਾ ਪੋਤਾ ਦਰਵਾਜ਼ੇ ਛੱਡ ਜਾਂਦਾ ਤੇ ਸ਼ਾਮਾਂ ਢਲ਼ੀਆਂ 'ਤੇ ਵਾਪਸ ਘਰ ਲੈ ਜਾਂਦਾ। ਜਦੋਂ ਸਕੂਲ ਵਿਚ ਛੁੱਟੀ ਦਾ ਟਾਇਮ ਹੋਇਆ, ਬਾਬੇ ਭਗਤੇ ਨੂੰ ਛੱਡ ਕੇ ਬਾਕੀ ਸਾਰਾ ਪਿੰਡ ਭੈਣ ਜੀ ਕ੍ਰਿਸ਼ਨਾ ਨੂੰ ਦੇਖਣ ਲਈ ਨਹਿਰ ਦੇ ਪੁਲ਼ 'ਤੇ ਜਾ ਖੜ੍ਹਾ ਹੋਇਆ। ਲੋਕ ਕੀ ਵੇਖਦੇ ਹਨ? ਦੂਰੋਂ ਇਕ ਸਾਇਕਲ ਨਜ਼ਰੀਂ ਪਿਆ। ਉਹਦੇ ਉੱਤੇ ਔਰਤ ਬੈਠੀ ਹੋਈ ਸੀ। ਉਹ ਹੌਲ਼ੀ-ਹੌਲ਼ੀ ਪੁਲ਼ ਵੱਲ ਆ ਰਹੀ ਸੀ। ਮੈਂ ਆਪਣੀ ਭੈਣ ਜੀ ਨੂੰ ਦੇਖ ਕੇ ਓਹਲੇ ਹੋ ਗਿਆ। ਉਹ ਐਨੀ ਮਲੱਖ ਦੇਖ ਕੇ ਘਬਰਾ ਗਈ। ਉਹਦੇ ਸਾਇਕਲ ਨੇ ਝੋਲ ਖਾਧਾ। ਉਹ ਡਿੱਗਣ ਲੱਗੀ ਸੀ ਪਰ ਸੰਭਲ ਗਈ। ਉਹ ਅੱਧਾ ਪੈਡਲ ਮਾਰਦੀ ਸੀ। ਉਸ ਤੋਂ ਪੂਰੀ ਗਰਾਰੀ ਨਹੀਂ ਸੀ ਘੁੰਮਦੀ। ਉਹ ਲੋਕਾਂ ਵੱਲ ਬਿਨਾ ਦੇਖੇ, ਮੁਸਕਰਾਉਂਦੀ ਲੰਘ ਗਈ। ਉਹਦੇ ਅੰਦਰਲੀ ਘਬਰਾਹਟ ਉਹਦੇ ਚਿਹਰੇ 'ਤੇ ਸਾਫ਼ ਝਲਕਦੀ ਸੀ। ਔਰਤਾਂ-ਮਰਦਾਂ ਨੇ ਮੂੰਹਾਂ ਵਿਚ ਉਂਗਲਾਂ ਪਾਈਆਂ ਹੋਈਆਂ ਸਨ। ਮਰਦ ਔਰਤਾਂ ਬਾਰੇ ਗੱਲਾਂ ਕਰਦੇ-ਕਰਦੇ ਪਿੰਡ ਦੇ ਵੱਡੇ ਦਰਵਾਜ਼ੇ ਜਾ ਕੇ ਬਹਿ ਗਏ ਸਨ। ਬਾਬਾ ਭਗਤਾ ਭੈਣ ਜੀ ਕ੍ਰਿਸ਼ਨਾ ਵੱਲੋਂ ਸਾਇਕਲ ਚਲਾਉਣ ਬਾਰੇ ਜਾਣਨ ਲਈ ਕਾਹਲ਼ਾ ਸੀ।

"ਤਾਇਆ ਸੱਚੀ ਗੱਲ ਆ"। ਬਾਬੇ ਨੂੰ ਚਾਚੇ ਮੁਣਸ਼ੇ ਨੇ ਕਿਹਾ ਸੀ।

"ਸੌਰੀ ਦਿਓ, ਤੁਸੀਂ ਸਾਰੇ ਕੁਫ਼ਰ ਤੋਲਦੇ ਹੋ। ਕਦੇ ਜ਼ਨਾਨੀ ਵੀ ਸਾਇਕਲ ਚਲਾ ਸਕਦੀ ਆ? ਮੇਰੀ ਉਮਰ ਸੌ ਤੋਂ ਦੋ ਸਾਲ ਟੱਪ ਗਈ ਏ। ਪਹਿਲਾਂ ਕਦੇ ਇੱਦਾਂ ਹੋਇਆ ਨ੍ਹੀਂ। ਹੁਣ ਕਿੱਦਾਂ ਹੋ ਜੂ"? ਬਾਬੇ ਭਗਤੇ ਨੇ ਜ਼ੋਰ ਨਾਲ ਧਰਤੀ 'ਤੇ ਢਾਂਗੂ ਮਾਰਿਆ ਤੇ ਢਾਂਗੂ ਦੇ ਸਹਾਰੇ ਉੱਥੋਂ ਤੁਰ ਪਿਆ ਸੀ।'

ਇਹ ਘਟਨਾ ਸੁਣਾਉਣ ਤੋਂ ਬਾਅਦ ਡਾ. ਏ. ਐੱਸ. ਬਾਠ ਦੇ ਚਿਹਰੇ 'ਤੇ ਚਿੰਤਾ ਦੀਆਂ ਰੇਖਾਵਾਂ ਡੂੰਘੀਆਂ ਹੋ ਗਈਆਂ ਹਨ। ਉਹਨੂੰ ਸ਼ਰਧਾ ਰਾਮ ਤੇ ਸਰਪੰਚ ਪ੍ਰਗਟ ਸਿੰਘ ਵਰਗੇ ਬੰਦੇ ਅੰਨ੍ਹੇ ਲੱਗੇ ਹਨ ਜੋ ਵਿਗਿਆਨ ਦੀਆਂ ਖੋਜਾਂ ਦਾ ਵਿਰੋਧ

ਕਰ ਰਹੇ ਹਨ।

"ਵਿਗਿਆਨ ਹੀ ਮਨੁੱਖ ਦਾ ਸਭ ਤੋਂ ਵੱਡਾ ਤੇ ਸੱਚਾ ਦੋਸਤ ਹੈ। ਉਸ ਦਾ ਅੰਨ੍ਹਿਆਂ ਵਾਂਗ ਵਿਰੋਧ ਨਹੀਂ ਕਰਨਾ ਚਾਹੀਦਾ"। ਉਹ ਇਹ ਗੱਲ ਕਹਿ ਕੇ ਆਪਣੇ ਬੈੱਡ ਰੂਮ ਵਿਚ ਚਲਾ ਗਿਆ ਹੈ।

ਉਹ ਬੈੱਡ 'ਤੇ ਪਿਆ, ਸਮੁੰਦਰ ਉੱਤੇ ਬਣੇ ਸ਼ਹਿਰ ਅਤੇ ਉੱਥੋਂ ਵਾਲ਼ੀ ਪ੍ਰਯੋਗਸ਼ਾਲਾ ਵਿਚ ਖੁਭਿਆ ਪਿਆ ਸੀ। ਉਸ ਦਾ ਧਿਆਨ ਪ੍ਰਯੋਗਸ਼ਾਲਾ ਵੱਲੋਂ ਟੁੱਟ ਕੇ ਕਿਤਾਬਾਂ ਦੇ ਰੈਕ 'ਤੇ ਗਿਆ ਹੈ। ਉਸ ਨੂੰ ਐੱਚ. ਜੀ. ਵੈਲਜ ਦੀ ਕਹਾਣੀ 'ਦਾ ਕੌਂਨਟਰੀ ਆਫ ਬਲਾਈਂਡ' ਯਾਦ ਆਈ ਹੈ।

'ਇਸ ਕਹਾਣੀ ਦਾ ਮੁੱਖ ਪਾਤਰ ਨੂਨੇਜ਼ ਇਕ ਅਜਿਹੇ ਦੇਸ਼ ਵਿਚ ਪਹੁੰਚ ਜਾਂਦਾ ਹੈ, ਜਿਹੜਾ ਸੰਸਾਰ ਦੇ ਬਾਕੀ ਮੁਲਕਾਂ ਨਾਲੋਂ ਕੱਟਿਆ ਹੋਇਆ ਹੈ ਅਤੇ ਇਸ ਦੇਸ਼ ਦੇ ਸਭ ਵਸਨੀਕਾਂ ਦੇ ਅੱਖਾਂ ਨਹੀਂ ਸਨ। ਨੂਨੇਜ਼ ਉਸ ਦੇਸ਼ ਦਾ ਰਾਜਾ ਬਣਨ ਦਾ ਸੁਪਨਾ ਲੈਣ ਲੱਗਦਾ ਹੈ ਅਤੇ ਮਦੀਨੋ ਸਰੋਤ ਨਾਂ ਦੀ ਅਤਿ ਸੁੰਦਰ ਲੜਕੀ ਨਾਲ ਪਿਆਰ ਕਰਨ ਲੱਗਦਾ ਹੈ। ਬਿਨ ਅੱਖਾਂ ਤੋਂ ਇਹ ਲੜਕੀ ਵੀ ਉਸ ਨੂੰ ਚਾਹੁਣ ਲੱਗਦੀ ਹੈ। ਨੂਨੇਜ਼ ਜਦੋਂ ਰੌਸ਼ਨੀ, ਅੱਖਾਂ, ਨਿਗ੍ਹਾ, ਸੂਰਜ, ਫੁੱਲਾਂ, ਬੱਦਲ, ਤਾਰੇ, ਚਿਹਰਾ, ਬੁੱਲ੍ਹ, ਹੱਥ, ਹਨੇਰੇ... ਦੀ ਗੱਲ ਕਰਦਾ ਹੈ ਤਾਂ ਕਬੀਲੇ ਵਾਲ਼ਿਆਂ ਨੂੰ ਅਚੰਭਾ ਲੱਗਦਾ ਹੈ। ਉਨ੍ਹਾਂ ਲਈ ਇਹ ਨਵੇਂ ਸ਼ਬਦ ਹਨ। ਉਨ੍ਹਾਂ ਨੂੰ ਇਹ ਬੰਦਾ ਅਸਧਾਰਨ ਸ਼ਕਤੀਆਂ ਦਾ ਮਾਲਕ ਲੱਗਦਾ ਹੈ। ਉਹ ਸੋਚਦੇ ਹਨ ਕਿ ਜੇਕਰ ਇਸ ਨੂੰ ਰਾਜਾ ਬਣਾ ਦਿੱਤਾ ਜਾਵੇ ਤਾਂ ਇਹ ਕਬੀਲੇ ਲਈ ਚੰਗਾ ਹੋਏਗਾ। ਜਦੋਂ ਉਹ ਕਹਿੰਦਾ ਹੈ ਕਿ ਉਹ ਦੇਖ ਸਕਦਾ ਹੈ... ਉਹ ਚੀਜ਼ਾਂ ਨੂੰ ਦੇਖ-ਦੇਖ ਦੱਸਦਾ ਹੈ ਤਾਂ ਕਬੀਲੇ ਵਾਲ਼ੇ ਫ਼ੈਸਲਾ ਕਰਦੇ ਹਨ ਕਿ ਜੇਕਰ ਉਸ ਮਦੀਨੋ ਨਾਲ ਵਿਆਹ ਕਰਵਾਉਣਾ ਹੈ ਤਾਂ ਕਬੀਲੇ ਦਾ ਡਾਕਟਰ ਉਸ ਦੀਆਂ ਅੱਖਾਂ ਦਾ ਓਪਰੇਸ਼ਨ ਕਰ ਕੇ ਉਸ ਦੀ ਨਿਗ੍ਹਾ ਖ਼ਤਮ ਕਰ ਦੇਵੇਗਾ। ਲੜਕੀ ਦੇ ਪਿਆਰ ਖ਼ਾਤਿਰ ਉਹ ਇਹ ਕੁਰਬਾਨੀ ਕਰਨ ਲਈ ਤਿਆਰ ਵੀ ਹੋ ਜਾਂਦਾ ਹੈ। ਜਿਸ ਦਿਨ ਉਸ ਦੀ ਅੱਖਾਂ ਦੀ ਰੌਸ਼ਨੀ ਖੋਹੀ ਜਾਣੀ ਸੀ, ਉਸ ਤੋਂ ਇਕ ਦਿਨ ਪਹਿਲਾਂ ਉਹ ਲੜਕੀ ਦਾ ਸਾਥ ਮਾਣਦਾ ਹੋਇਆ ਡੁੱਬਦੇ ਸੂਰਜ ਨੂੰ ਦੇਖ ਰਿਹਾ ਹੁੰਦਾ ਹੈ। ਕੁਦਰਤ ਦੇ ਇਸ ਨਜ਼ਾਰੇ ਨੂੰ ਦੇਖਦੇ ਸਮੇਂ ਉਸ ਦਾ ਆਪਣੀ ਪ੍ਰੇਮਿਕਾ ਨਾਲ ਪਿਆਰ ਘਟਣ ਲੱਗਦਾ ਹੈ ਅਤੇ ਸੂਰਜ ਦੀ ਰੌਸ਼ਨੀ ਦਾ ਜਲਵਾ ਵੱਡਾ ਹੁੰਦਾ ਜਾਂਦਾ ਹੈ। ਉਹ ਅੱਖਾਂ ਦੀ ਨਿਗ੍ਹਾ ਨਾ ਗੁਆਉਣ ਦਾ ਫ਼ੈਸਲਾ ਕਰਦਾ ਹੈ। ਕਬੀਲੇ ਅਤੇ ਪ੍ਰੇਮਿਕਾ ਵੱਲ ਪਿੱਠ ਕਰ ਕੇ ਰੌਸ਼ਨੀ ਵੱਲ ਮੂੰਹ ਕਰ ਲੈਂਦਾ ਹੈ।

ਹੁਣ ਡਾ. ਏ. ਐੱਸ. ਬਾਠ ਸੋਚ ਰਿਹਾ ਹੈ, ਉਹ ਕੀ ਕਰੇ? ਕਿੱਥੇ ਜਾਵੇ? ਨੂਨੇਜ਼ ਤਾਂ ਕਬੀਲੇ ਵਾਲ਼ਿਆਂ ਤੋਂ ਬਚ ਕੇ ਭੱਜ ਆਇਆ ਸੀ। ਉਹ ਆਪਣੀ ਰੌਸ਼ਨੀ ਦਾ ਕੀ ਕਰੇ? ਦੁਨੀਆ ਦੇ ਵੱਖ ਵੱਖ ਮੁਲਕਾਂ ਨੇ ਵਿਗਿਆਨ ਦੇ ਖੇਤਰ ਵਿਚ ਬੇਮਿਸਾਲ ਤਰੱਕੀ ਕੀਤੀ ਹੈ ਪਰ ਉਸ ਦੇ ਆਪਣੇ ਦੇਸ਼ ਦੇ ਬਹੁਤੇ ਵਾਸੀ ਮਦੀਨੋ ਸਰੋਤ ਦੇ ਕਬੀਲੇ ਵਾਂਗ ਜੀਅ ਰਹੇ ਹਨ। ਉਹ ਇਨ੍ਹਾਂ ਸੋਚਾਂ ਵਿਚ ਡੁੱਬਿਆ ਵਾਪਸ ਸਕਾਟਲੈਂਡ ਜਾਣ ਦਾ ਫ਼ੈਸਲਾ ਕਰਦਾ ਹੈ।

# ਕੰਡੇ ਦਾ ਜ਼ਖ਼ਮ

ਬਲਵਿੰਦਰ ਜੱਜ ਦੇ ਆਪਣੇ ਪਿੰਡ ਸ਼ਾਹਪੁਰ ਤੋਂ ਫ਼ੋਨ ਸੀ। ਭਤੀਜੇ ਦਾ ਨੰਬਰ ਦੇਖ ਕੇ ਥੋੜ੍ਹੀ ਘਬਰਾਹਟ ਵੀ ਹੋਈ ਸੀ। ਉਂਝ ਟਾਈਮ ਤਾਂ ਬਹੁਤਾ ਨਹੀਂ ਸੀ ਹੋਇਆ। ਕੈਲੇਫੋਰਨੀਆਂ ਤਾਂ ਚੌਵੀ ਘੰਟੇ ਜਾਗਦਾ ਹੈ ਪਰ ਉਹਦੇ ਲਈ ਤਾਂ ਰਾਤ ਪੈ ਚੁੱਕੀ ਸੀ। ਉਹ ਸਵੇਰੇ ਪੰਜ ਵਜੇ ਉੱਠਦੇ ਹਨ। ਆਪ ਤਿਆਰ ਹੁੰਦੇ ਹਨ। ਬੇਟੀ ਰਿਚਾ ਤੇ ਪੋਤਿਆਂ ਨੂੰ ਵੀ ਤਿਆਰ ਕਰਨਾ ਪੈਂਦਾ ਹੈ। ਉਹ ਆਪ ਤਾਂ ਸੱਤ ਵਜੇ ਘਰ ਤੋਂ ਕੰਮ ਲਈ ਤੁਰ ਪੈਂਦਾ ਹੈ। ਅੱਠ ਵਜੇ ਆਪਣੀ 'ਸਿਗਰਟ ਸ਼ੌਪ' ਖੋਲ੍ਹ ਲੈਂਦਾ ਹੈ। ਰਾਤ ਅੱਠ ਵਜੇ ਸ਼ੌਪ ਬੰਦ ਕਰਨੀ ਹੁੰਦੀ ਹੈ। ਨੌਂ ਵਜੇ ਘਰ ਪੁੱਜ ਕੇ ਹਿਸਾਬ-ਕਿਤਾਬ ਕਰਦਿਆਂ, ਖਾਣਾ ਖਾਂਦਿਆਂ ਤੇ ਟੈਲੀਵਿਜ਼ਨ ਦੇਖਦਿਆਂ ਸਾਢੇ ਗਿਆਰਾਂ ਬਾਰਾਂ ਵੱਜ ਹੀ ਜਾਂਦੇ ਹਨ। ਅਜੇ ਉਹਨੂੰ ਸੁੱਤੇ ਨੂੰ ਘੰਟਾ ਕੁ ਹੀ ਹੋਇਆ ਸੀ। ਫ਼ੋਨ ਦੀ ਬੈੱਲ ਖੜਕ ਪਈ ਸੀ। ਉਸ ਦੀ ਪਤਨੀ ਨੇ ਵੀ ਅੱਖਾਂ ਖੋਲ੍ਹ ਲਈਆਂ ਸਨ।

"ਸੁੱਖੀ ਦਾ ਸੀ। ... ਹਾਂ, ਸੁੱਖ ਖ਼ੈਰ ਹੀ ਹੈ"। ਉਹ ਆਪਣੀ ਪਤਨੀ ਨਵਦੀਪ ਦੇ ਅੱਧ ਨੀਂਦ ਵਿਚ ਪੁੱਛੇ ਕਿੰਨੇ ਸਾਰੇ ਸਵਾਲਾਂ ਦੇ ਜਵਾਬ ਦੋ ਸਤਰਾਂ ਵਿਚ ਦੇ ਕੇ ਚੁੱਪ ਕਰ ਗਿਆ ਹੈ।

ਉਹਨੇ ਨਵਦੀਪ ਨੂੰ ਸੌਣ ਲਈ ਕਿਹਾ ਹੈ ਪਰ ਉਹਦੀ ਆਪਣੀ ਨੀਂਦ ਉੱਡ-ਪੁੱਡ ਗਈ ਹੈ। ਪਤਨੀ ਦੇ ਘੁਰਾੜੇ ਦੁਬਾਰਾ ਵੱਜਣ ਲੱਗ ਪਏ ਹਨ। ਉਹਦੀਆਂ ਅੱਖਾਂ ਛੱਤ ਵੱਲ ਲੱਗ ਗਈਆਂ ਹਨ। ਥੋੜ੍ਹੇ ਦਿਨ ਪਹਿਲਾਂ ਰੇਸ਼ਮਾ ਦੀ ਖ਼ਬਰ ਉਹਨੂੰ ਵਲੂੰਧਰ ਕੇ ਰੱਖ ਗਈ ਸੀ। ਉਸ 'ਤੇ ਕਿੰਨਾ ਜ਼ੁਲਮ ਢਾਹਿਆ ਸੀ ਜਰਵਾਣਿਆਂ ਨੇ। ਉਹਦੇ ਮੂੰਹੋਂ ਸਫੈਦਪੋਸ਼ ਕਿਆਂ ਨੂੰ ਕਿੱਲੋ ਦੀ ਗਾਲ੍ਹ ਨਿਕਲੀ ਹੈ। ਉਹਨੂੰ ਉਹ ਦਿਨ ਵੀ ਯਾਦ ਆਏ, ਜਦੋਂ ਉਹ ਲੁਕ-ਲੁਕ ਕੇ ਦਿਨ ਕੱਟਦੇ ਸਨ। ਉਹਦੇ ਭਤੀਜੇ ਸੁੱਖੀ ਕੋਲ਼ ਮੁਸ਼ਤਾਕ ਦੀ ਖ਼ਬਰ ਤਾਂ ਸੀ ਪਰ ਪੂਰੀ ਡੀਟੇਲ ਨਹੀਂ ਸੀ। ਉਹ ਤਾਂ ਖ਼ਬਰ ਸੁਣਦੇ ਸਾਰ ਹੀ ਅਪਸੈੱਟ ਹੋ ਗਿਆ। ਹੁਣ ਉਹ ਬੈੱਡ 'ਤੇ ਪਿਆ ਪਾਸਾ ਵੀ ਨਹੀਂ ਸੀ ਲੈ ਰਿਹਾ। ਖ਼ੌਰੇ ਨਵਦੀਪ ਜਾਗ ਹੀ ਨਾ ਪਵੇ? ਉਨ੍ਹਾਂ ਸਵੇਰੇ ਡਿਊਟੀ ਵੀ ਕਰਨੀ ਹੈ। ਨਾਲੇ ਉਹ ਕਿਹੜਾ ਮੁਸ਼ਤਾਕ ਜਾਂ ਰੇਸ਼ਮਾ ਨੂੰ ਜਾਣਦੀ ਨਹੀਂ। ਉਹ ਜਦੋਂ ਵੀ ਇੰਡੀਆ ਗੇੜਾ ਮਾਰਦੇ, ਮੁਸ਼ਤਾਕ ਨੂੰ ਘਰ ਸੱਦ ਲੈਂਦੇ। ਘਰ ਦੇ ਕੰਮਾਂ ਕਾਰਾਂ ਦੀ ਸਾਰੀ ਜ਼ਿੰਮੇਵਾਰੀ ਉਹਨੂੰ ਸੰਭਾਲ ਦਿੰਦੇ। ਰੇਸ਼ਮਾ ਤੇ ਉਹਦੀ ਮਾਂ ਰਸੋਈ ਦਾ ਕੰਮ ਕਰਦੀਆਂ। ਕੱਪੜੇ ਲੀੜੇ ਧੋਣ ਤੇ ਪ੍ਰੈੱਸ ਕਰਨ ਤੋਂ ਲੈ ਕੇ ਸਭ ਛੋਟੇ ਵੱਡੇ ਕੰਮ ਕਰਦੀਆਂ। ਉਹ ਸੋਚ ਰਿਹਾ, ਇਸ ਵੇਲ਼ੇ ਉਸ ਪਰਿਵਾਰ 'ਤੇ ਕੀ ਬੀਤ ਰਹੀ ਹੋਵੇਗੀ?

ਪਿਛਲੇ ਸਾਲ ਸਿਆਲਾਂ ਵਿਚ ਉਹ ਸੁੱਖੀ ਦਾ ਵਿਆਹ ਕਰਨ ਗਏ ਸੀ। ਛੇ ਵੀਕ ਪੰਜਾਬ ਰਹੇ ਸਨ। ਉਹਨਾਂ ਦਿਨਾਂ ਵਿਚ ਵੀ ਇਕ ਘਟਨਾ ਵਾਪਰ ਗਈ ਸੀ। ਉਹਨਾਂ ਦੇ ਪਿੰਡ ਮਜ਼੍ਹਬੀਆਂ, ਤੇਲੀਆਂ ਤੇ ਬਾਜ਼ੀਗਰਾਂ ਦੇ ਘਰ ਇਕੱਠੇ ਹੀ

ਹਨ। ਉਹਨਾਂ ਘਰਾਂ ਵਿਚ ਹੀ ਬਾਜ਼ੀ ਪਾਉਣ ਵਾਲ਼ੇ ਦੌਲੇ ਦੇ ਮੁੰਡੇ ਦੀ ਕਰਿਆਨੇ ਦੀ ਦੁਕਾਨ ਹੈ। ਸਫ਼ੈਦਪੋਸ਼ ਸਰਦਾਰ ਦੇ ਦੋਨੋਂ ਪੜਪੋਤੇ ਤੇ ਉਹਨਾਂ ਦੇ ਸਾਥੀ ਰਾਤ ਨੂੰ ਹਵੇਲੀ ਵਿਚ ਸ਼ਰਾਬ ਦੀ ਮਹਿਫ਼ਿਲ ਜਮਾ ਕੇ ਬੈਠੇ ਸਨ। ਉਹਨਾਂ ਨੇ ਜਾਂ ਤਾਂ ਸਿਗਰਟਾਂ ਲੈਣੀਆਂ ਹੋਣੀਆਂ ਜਾਂ ਕੋਈ ਭੁਜੀਆ ਵਗ਼ੈਰਾ। ਉਹ ਰਾਤ ਦੇ ਬਾਰਾਂ-ਇਕ ਵਜੇ ਆ ਕੇ ਆਵਾਜ਼ਾਂ ਮਾਰਨ ਲੱਗ ਪਏ। ਸ਼ਾਇਦ ਦੌਲੇ ਦਾ ਮੁੰਡਾ ਘਰ ਨਹੀਂ ਸੀ। ਨੂੰਹ ਨੇ ਸ਼ੌਪ ਖੋਲ੍ਹੀ ਨਾ। ਉਹ ਗਾਲ੍ਹਾਂ ਕੱਢਣ ਲੱਗ ਪਏ। ਦੁਕਾਨ ਦੇ ਬਾਹਰ ਬੈਂਚ ਪਏ ਸਨ। ਉਹ ਭੰਨ ਸੁੱਟੇ। ਦਰਵਾਜ਼ੇ ਉੱਤੇ ਲੋਹੇ ਦਾ ਟੀਨ ਸੀ। ਉਸ ਉੱਤੇ ਨੇਮ ਬੋਰਡ ਲੱਗਾ ਹੋਇਆ ਸੀ। ਉਹ ਚੁੱਕ ਕੇ ਗਲ਼ੀ ਵਿਚ ਮਾਰੇ। ਦੁਕਾਨ ਦੇ ਦਰਵਾਜ਼ੇ ਉੱਤੇ ਲੱਤਾਂ ਮਾਰਨ ਲੱਗ ਪਏ। ਉਹਨਾਂ ਨੇ ਪੂਰਾ ਖਰੂਦ ਪਾਇਆ ਸੀ। ਕੋਈ ਕੁਸਕ ਨਹੀਂ ਰਿਹਾ ਸੀ। ਸਭ ਦੀਆਂ ਜੀਭਾਂ ਨੂੰ ਤਾਲੇ ਲੱਗ ਗਏ ਸਨ। ਜਦੋਂ ਦੌਲੇ ਤੇ ਉਹਦੀ ਨੂੰਹ ਦੀਆਂ ਚੀਕਾਂ ਉੱਚੀਆਂ ਹੋਈਆਂ ਤਾਂ ਮੁਸ਼ਤਾਕ ਨੇ ਕੋਠੇ ਚੜ੍ਹ ਕੇ ਲਲਕਾਰਾ ਮਾਰ ਦਿੱਤਾ ਸੀ।

"ਕਿਹੜਾ ਆ ਓਏ? ... ਜਾਣ ਨਾ ਭੱਜ ਕੇ। ਅਸੀਂ ਆ ਰਲ਼ੇ"।

ਮੁਸ਼ਤਾਕ ਦੇ ਮਗਰ ਹੀ ਪੰਜ-ਸੱਤ ਹੋਰ ਆਵਾਜ਼ਾਂ ਉੱਠ ਪਈਆਂ ਸਨ। ਉਹਨੀਂ ਆਪਣੇ ਆਪ ਨੂੰ ਘਿਰਦੇ ਦੇਖਿਆ ਤਾਂ ਉਹ ਪੱਤਰੇ ਵਾਚ ਗਏ। ਨਵਦੀਪ ਤੇ ਬਲਵਿੰਦਰ ਜੱਜ ਨੂੰ ਰਾਤ ਵਾਲ਼ੀ ਘਟਨਾ ਦਾ ਸਵੇਰੇ ਉੱਠ ਕੇ ਹੀ ਪਤਾ ਲੱਗਾ ਸੀ। ਉਹ ਉਨ੍ਹਾਂ ਦੇ ਮੁਹੱਲੇ ਜਾ ਕੇ ਵੀ ਆਏ ਸਨ। ਬਲਵਿੰਦਰ ਜੱਜ ਨੇ ਉਹਨੂੰ ਸ਼ਾਬਾਸ਼ੇ ਦਿੱਤੀ ਸੀ।

ਜੱਜ ਦੀਆਂ ਅੱਖਾਂ ਪਰਦਿਆਂ ਵੱਲ ਤਾੜੇ ਲੱਗੀਆਂ ਹੋਈਆਂ ਸਨ। ਹੁਣ ਉਹ ਪਰਦਿਆਂ ਤੋਂ ਅੱਖਾਂ ਘੁੰਮਾ ਕੇ ਲਿਵਿੰਗ ਰੂਮ ਦੀ ਕੰਧ 'ਤੇ ਲੈ ਗਿਆ ਹੈ। ਜਿੱਥੇ ਮਿੰਨ੍ਹੀ-ਮਿੰਨ੍ਹੀ ਰੌਸ਼ਨੀ ਵਿਚ ਪਾਸ਼ ਦੀਆਂ ਅੱਖਾਂ ਚਮਕ ਪਈਆਂ ਹਨ। ਕੰਧ 'ਤੇ ਤਸਵੀਰ ਤਾਂ ਕ੍ਰਾਂਤੀਕਾਰੀ ਸ਼ਾਇਰ ਪਾਸ਼ ਦੀ ਹੈ ਪਰ ਉਹਨੂੰ ਝਾਉਲ਼ਾ ਪੈ ਰਿਹਾ ਜਿਵੇਂ ਪਾਸ਼ ਦੇ ਨਾਲ ਵਾਲ਼ੀ ਜਗ੍ਹਾ 'ਤੇ ਮੁਸ਼ਤਾਕ ਢਾਂਗੀ ਚੁੱਕੀ ਪਸ਼ੂਆਂ ਨਾਲ ਜਾ ਰਿਹਾ ਹੈ। ਪਾਸ਼ ਉਸ ਦੀ ਪਿੱਠ ਉੱਤੇ ਕਵਿਤਾ 'ਕੰਡੇ ਦਾ ਜ਼ਖ਼ਮ' ਲਿਖ ਰਿਹਾ ਹੈ। ਉਹ ਲਾਈਨਾਂ ਤਾਂ ਉਹਦੇ ਅੰਦਰ ਉੱਕਰੀਆਂ ਹੋਈਆਂ ਹਨ ਪਰ ਉਹਨੂੰ ਇਵੇਂ ਲੱਗ ਰਿਹਾ ਜਿਵੇਂ ਕੰਧ 'ਤੇ ਲਿਖੀਆਂ ਹੋਣ-

ਉਹ ਬਹੁਤ ਦੇਰ ਤਕ ਜੀਂਦਾ ਰਿਹਾ
ਕਿ ਉਸ ਦਾ ਨਾਮ ਰਹਿ ਸਕੇ,
ਧਰਤੀ ਬਹੁਤ ਵੱਡੀ ਸੀ
ਤੇ ਉਸ ਦਾ ਪਿੰਡ ਬਹੁਤ ਛੋਟਾ
ਉਹ ਸਾਰੀ ਉਮਰ ਇੱਕੋ ਛੰਨ ਵਿਚ ਸੌਂਦਾ ਰਿਹਾ
ਉਹ ਸਾਰੀ ਉਮਰ ਇੱਕੋ ਖੇਤ ਵਿਚ ਹੱਗਦਾ ਰਿਹਾ
ਅਤੇ ਚਾਹੁੰਦਾ ਰਿਹਾ
ਕਿ ਉਸ ਦਾ ਨਾਮ ਰਹਿ ਸਕੇ।

ਮੁਸ਼ਤਾਕ ਕਦੇ ਉਹਦੇ ਪਿੰਡ ਦਾ ਵਾਗੀ ਹੁੰਦਾ ਸੀ। ਉਹ ਪਿੰਡ ਦਾ ਮਾਲ ਡੰਗਰ ਚਾਰਦਾ ਰਿਹਾ। ਹੁਣ ਤੇ ਬੁੱਢਾ ਹੋ ਗਿਆ ਸੀ। ਸੱਤਰਵਿਆਂ ਦਾ ਉਹ ਭਰ ਜੁਆਨ ਵਾਗੀ ਉਹਦੇ ਮੋਹਰੇ ਘੁੰਮੀ ਜਾਂਦਾ ਹੈ। ਉਨ੍ਹਾਂ ਦਾ ਪਿੰਡ ਕੋਈ ਬਹੁਤ ਵੱਡਾ ਨਹੀਂ ਸੀ। ਤਿੰਨ ਕੁ ਸੌ ਦੇ ਨੇੜੇ ਤੇੜੇ ਘਰ ਹੋਣਗੇ। ਪੰਜ-ਸੱਤ ਜ਼ਿਮੀਂਦਾਰਾਂ ਦੇ ਘਰ ਤਾਂ ਵਾਹਵਾ ਖ਼ੁਸ਼ਹਾਲ ਸਨ। ਸਫ਼ੈਦਪੋਸ਼ ਸਰਦਾਰ ਲਛਮਣ ਸਿੰਘ ਕੋਲ਼ ਜ਼ਮੀਨ ਦੀ ਸਭ ਤੋਂ ਵੱਡੀ ਢੇਰੀ ਸੀ। ਉਹ ਅੰਗਰੇਜ਼ ਹਕੂਮਤ ਵੇਲ਼ੇ ਸਰਕਾਰ ਦਾ ਖ਼ੈਰ-ਖਵਾਹ ਰਿਹਾ ਸੀ। ਉਸ ਨੂੰ ਇਵਜ਼ ਵਿਚ ਸਰਕਾਰ ਵੱਲੋਂ ਮੁਰੱਬੇ ਮਿਲੇ ਹੋਏ ਸਨ। ਉਹਨਾਂ ਦੇ ਆਪਣੇ ਕਾਮੇ ਸਨ। ਬਾਕੀ ਪਿੰਡ ਦੇ ਲੋਕ ਮਾੜ੍ਹਕੂ ਹੀ ਸਨ। ਉਂਝ ਪਿੰਡ ਦੀ ਬਹੁਤੀ ਆਬਾਦੀ ਕੰਬੋਆਂ ਦੀ ਸੀ। ਬਾਕੀ ਜਿੰਨੇ ਕੰਬੋਅ ਤੇ ਜੱਟ ਸਨ, ਡੇਢ ਜਾਂ ਦੋ ਖੇਤਾਂ ਦੇ ਮਾਲਕ ਸਨ। ਇਹ ਕੋਈ ਡੇਢ ਕੁ ਸੌ ਘਰ ਹੋਏਗਾ।

ਇਨ੍ਹਾਂ ਵਿੱਚੋਂ ਅੱਧੇ ਘਰਾਂ ਦੀਆਂ ਕੱਟੀਆਂ, ਕੱਟੇ, ਮੱਝਾਂ, ਝੋਟੇ, ਗਾਵਾਂ, ਵੱਛੇ, ਬਲਦ ਤੇ ਬੱਕਰੀਆਂ ਆਦਿ ਚਾਰਨ ਮੁਸ਼ਤਾਕ ਲੈ ਜਾਂਦਾ। ਉਹਦੇ ਨਾਲ ਦਾਤ ਤੇ ਮਸ਼ਕ ਚੁੱਕੀ ਉਹਦਾ ਭਤੀਜਾ ਤੁਰਿਆ ਹੁੰਦਾ। ਉਹਦਾ ਭਰਾ ਨਜ਼ੀਰਾ ਤੇ ਨਜ਼ੀਰੇ ਦਾ ਵੱਡਾ ਮੁੰਡਾ ਬਾਕੀ ਅੱਧੇ-ਘਰਾਂ ਦੇ ਡੰਗਰ ਚਾਰਨ ਲਈ ਲੈ ਕੇ ਜਾਂਦੇ।

ਉਨ੍ਹਾਂ ਸਮਿਆਂ ਵਿਚ ਸਾਲ ਦੀ ਇਕ ਫ਼ਸਲ ਹੁੰਦੀ ਸੀ। ਉਹ ਵੀ ਸਾਉਣੀ ਦੀ ਫ਼ਸਲ ਜੋ ਮੀਂਹ ਦੇ ਸਹਾਰੇ ਪਲ਼ਦੀ ਸੀ। ਬਾਕੀ ਸਾਰਾ ਸਾਲ ਖ਼ੁਸ਼ਕੀ, ਵੀਰਾਨੀ ਪਈ ਰਹਿੰਦੀ। ਗ਼ਰੀਬੀ ਬਹੁਤ ਹੁੰਦੀ ਸੀ। ਉਨ੍ਹਾਂ ਦੇ ਪਿੰਡ ਦੇ ਆਲ਼ੇ ਦੁਆਲ਼ੇ ਟਿੱਬੇ ਹੁੰਦੇ ਸਨ। ਰੇਤ ਮੱਤ ਮਾਰੀ ਰੱਖਦੀ। ਮੁਸ਼ਤਾਕ ਨੇ ਸਾਰੇ ਪਸ਼ੂ ਪਿੰਡ ਤੋਂ ਬਾਹਰਲੀ ਢਾਬ 'ਤੇ ਚਰਨ ਲਾ ਦੇਣੇ। ਪਸ਼ੂਆਂ ਦੀਆਂ ਅੜਿੰਗਣੀਆਂ ਉਸ ਦਾ ਦਿਨ ਭਰ ਜੀਅ ਲਾਈ ਰੱਖਦੀਆਂ। ਕੁਝ ਪਸ਼ੂਆਂ ਦੇ ਤਾਂ ਉਹਨੇ ਨਾਂ ਵੀ ਧਰੇ ਹੋਏ ਸਨ। ਬਲਵਿੰਦਰ ਹੁਰਾਂ ਦੀ ਪੰਜ ਕਲਿਆਣੀ ਦਾ ਨਾਂ ਉਹਨੇ ਬਿੱਲੋ ਰੱਖਿਆ ਹੋਇਆ ਸੀ। ਉਹ ਨਾਂ ਲੈ ਕੇ ਜਦੋਂ ਪਸ਼ੂ ਨੂੰ ਦਬਕਾ ਮਾਰਦਾ, ਮਜ਼ਾਲ ਸੀ ਪਸ਼ੂ ਹਿੱਲ ਵੀ ਜਾਂਦਾ।

ਜਦੋਂ ਸੂਰਜ ਆਪਣੀ ਲਾਲੀ ਨਾਲ ਪਿੰਡ ਦੇ ਰੇਤਲੇ ਟਿੱਬਿਆਂ ਨੂੰ ਲਾਲ ਕਰ ਦਿੰਦਾ, ਮੁਸ਼ਤਾਕ ਵੀ ਉਦੋਂ ਈ ਪਸ਼ੂਆਂ ਨੂੰ ਪਿੰਡ ਵੱਲ ਲੈ ਤੁਰਦਾ। ਪਸ਼ੂ ਨਿੱਤ ਦੇ ਵਾਂਗ ਜੁਗਾਲ਼ੀ ਕਰਦੇ ਸ਼ਾਮਲਾਟ ਪੁੱਜ ਜਾਂਦੇ। ਉੱਥੇ ਆਪਣੇ ਮਾਲਕਾਂ ਨੂੰ ਦੇਖ ਕੇ ਅੜਿੰਗਣ ਲੱਗ ਪੈਂਦੇ। ਉਹ ਹੱਕਦੇ ਉਨ੍ਹਾਂ ਨੂੰ ਖੁਰਲੀਆਂ ਤਕ ਲੈ ਜਾਂਦੇ। ਸੰਗਲ ਪਾ ਕੇ ਬੰਨ੍ਹ ਲੈਂਦੇ।

ਦਬੰਗ ਅੱਖਾਂ ਵਾਲ਼ੇ ਸ਼ਾਇਰ ਨਾਲ ਮੁੜ ਬਲਵਿੰਦਰ ਨੇ ਅੱਖਾਂ ਮਿਲਾਈਆਂ ਹਨ। ਮੁਸ਼ਤਾਕ ਤੇ ਉਹਦਾ ਭਤੀਜਾ ਲੋਕਾਂ ਦੇ ਘਰਾਂ ਵਿਚ ਰੋਟੀ ਲੈਣ ਤੁਰੇ ਹੋਏ ਹਨ। ਬਲਵਿੰਦਰ ਨੂੰ ਲੱਗਾ ਜਿਵੇਂ ਪਾਸ਼ ਫ਼ੋਟੋ ਵਿੱਚੋਂ ਨਿਕਲ ਕੇ ਆਪਣੀ ਸਤਰਾਂ ਦੀਆਂ ਕਵਿਤਾਵਾਂ ਗੁਣਗੁਣਾਉਣ ਲੱਗ ਪਿਆ ਹੈ।

ਉਸ ਉਮਰ ਭਰ ਬਸ ਤਿੰਨ ਹੀ ਆਵਾਜ਼ਾਂ ਸੁਣੀਆਂ
ਇਕ ਕੁੱਕੜ ਦੀ ਬਾਂਗ ਸੀ
ਇਕ ਡੰਗਰਾਂ ਦੇ ਘਰਕਣ ਦੀ ਆਵਾਜ਼
ਤੇ ਇਕ ਆਪਣੇ ਹੀ ਬੁੱਟਾਂ ਵਿਚ ਰੋਟੀ ਪੁਚਾਕਣ ਦੀ

ਟਿੱਬਿਆਂ ਦੇ ਰੇਸ਼ਮੀ ਚਾਨਣ ਵਿਚ
ਸੂਰਜ ਦੇ ਅਸਤਣ ਦੀ ਆਵਾਜ਼ ਉਸ ਨੇ ਕਦੇ ਨਹੀਂ ਸੁਣੀ
ਬਹਾਰ ਵਿਚ ਫੁੱਲਾਂ ਦੇ ਚਟਖਣ ਦੀ ਆਵਾਜ਼ ਉਸ ਨੇ ਕਦੀ ਨਹੀਂ ਸੁਣੀ
ਤਾਰਿਆਂ ਨੇ ਕਦੇ ਵੀ ਉਸ ਦੇ ਲਈ ਕੋਈ ਗੀਤ ਨਹੀਂ ਗਾਇਆ।

ਮੁਸ਼ਤਾਕ ਦੀ ਖ਼ਬਰ ਤੇ ਉਸ ਬਾਰੇ ਕਵਿਤਾ ਯਾਦ ਕਰ ਕੇ ਸ਼ਾਇਰ ਬਲਵਿੰਦਰ ਜੱਜ ਦੇ ਅੰਦਰੋਂ ਕੁਝ ਟੁੱਟਿਆ ਹੈ। ਉਹਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ ਹਨ। ਮੁਸ਼ਤਾਕ ਦੇ ਪੁਰਖਿਆਂ ਦਾ ਪਿੰਡ ਵਿਚ ਕਦੇ ਤੇਲ ਕੱਢਣ ਦਾ ਕੋਹਲੂ ਹੁੰਦਾ ਸੀ। ਇਲਾਕੇ ਵਿਚ ਉਸ ਦੀ ਮਸ਼ਹੂਰੀ ਬੜੀ ਸੀ। ਇਸ ਕੋਹਲੂ ਦੀ ਚੜ੍ਹਤ ਨਾ ਬਲਵਿੰਦਰ ਨੇ ਦੇਖੀ ਤੇ ਨਾ ਹੀ ਮੁਸ਼ਤਾਕ ਹੁਰੀਂ। ਬਲਵਿੰਦਰ ਦਾ ਬਾਪ ਦੱਸਦਾ ਹੁੰਦਾ ਸੀ-'ਜਿੱਥੇ ਹੁਣ ਸਰਕਾਰੀ ਸਕੂਲ ਦੀ ਇਮਾਰਤ ਹੈ। ਇਹਦੇ ਲਾਗੇ ਦਿਨ ਰਾਤ ਕੋਹਲੂ ਚੱਲਦਾ ਹੁੰਦਾ ਸੀ। ਜਦੋਂ ਦੇਸ਼ ਦਾ ਬਟਵਾਰਾ ਹੋਇਆ, ਇਹ ਪਰਿਵਾਰ ਵੀ ਲੁੱਟਿਆ ਪੁੱਟਿਆ ਗਿਆ। ਉਂਝ ਮੁੜ ਕੇ ਕੋਹਲੂ ਚਾਲੂ ਤਾਂ ਕਰ ਲਿਆ ਸੀ ਪਰ ਉਹਨਾਂ ਦੇ ਪੈਰ ਨਾ ਲੱਗੇ। ਮਾੜੀ ਮੋਟੀ ਰੋਟੀ ਖਾਣ ਜੋਗੇ ਹੋ ਗਏ ਸਨ। ਫਿਰ ਸ਼ਹਿਰਾਂ ਵਿਚ ਵੱਡੇ-ਵੱਡੇ ਕੋਹਲੂ ਲੱਗ ਗਏ। ਮਾਰਕੀਟ ਵਿਚ ਤਰ੍ਹਾਂ-ਤਰ੍ਹਾਂ ਦੇ ਤੇਲ ਤੇ ਬਨਾਉਟੀ ਘਿਓ ਆਉਣ ਲੱਗੇ। ਮਾਰਕੀਟ ਦਾ ਸਸਤਾ ਤੇਲ ਪਿੰਡਾਂ ਵੱਲ ਨੂੰ ਰੁਖ਼ ਕਰ ਗਿਆ। ਮੁਸ਼ਤਾਕ ਦੇ ਬਜ਼ੁਰਗਾਂ ਤੋਂ ਮਹਿੰਗਾ ਤੇ ਸ਼ੁੱਧ ਤੇਲ ਕੌਣ ਖ਼ਰੀਦਦਾ? ਇਹਨਾਂ ਦੇ ਕੋਹਲੂ ਤੋਂ ਮੱਖੀਆਂ ਉੱਡਣ ਲੱਗੀਆਂ। ਮੁਸ਼ਤਾਕ ਤੇ ਨਜ਼ੀਰਾ ਉਦੋਂ ਦਸ ਬਾਰਾਂ ਸਾਲਾਂ ਦੇ ਹੋਣਗੇ, ਜਦੋਂ ਇਨ੍ਹਾਂ ਦਾ ਬਾਪ ਚੱਲ ਵਸਿਆ। ਇਹ ਉਦੋਂ ਦੇ ਹੀ ਲੋਕਾਂ ਦੇ ਪਸ਼ੂ ਚਾਰਨ ਲੱਗੇ ਹੋਏ ਹਨ।

ਬਲਵਿੰਦਰ ਨੇ ਅੱਖਾਂ ਪੂੰਝੀਆਂ ਹਨ। ਉਹਨੂੰ ਹੁਣ ਵੀ ਉਹ ਵੱਗ ਲਈ ਤੁਰਿਆ ਜਾਂਦਾ ਦਿਖਦਾ। ਲੰਮੀ ਢਾਂਗੀ ਮੋਢੇ 'ਤੇ ਝੂਲਦੀ ਪਈ ਹੈ। ਉਹਦੇ ਪਿੱਛੇ ਧੂੜ ਉੱਡ ਰਹੀ ਹੈ। ਉਹਦੇ ਕਾਲ਼ੇ ਰੰਗ 'ਤੇ ਪਈ ਮਿੱਟੀ ਵੀ ਉਹਨੂੰ ਬੇ-ਪਛਾਣ ਨਾ ਕਰਦੀ। ਉਹਨੂੰ ਉਹਦਾ ਹਦਵਾਣੇ ਵਰਗਾ ਸਿਰ ਅਜੇ ਵੀ ਦੂਰੋਂ ਚਮਕਾਂ ਮਾਰਦਾ ਦਿਸ ਰਿਹਾ ਹੈ। ਜਿੱਦਣ ਉਹ ਸਿਰ 'ਤੇ ਪਰਨਾ ਬੰਨ੍ਹ ਲੈਂਦਾ। ਪਰਨੇ ਦੇ ਲੜ ਢਿੱਲੇ ਹੁੰਦੇ। ਉਸ ਵਿੱਚੋਂ ਵਾਲ਼ਾਂ ਦੀਆਂ ਜਟੂਰੀਆਂ ਬਾਹਰ ਨੂੰ ਝਾਕ ਰਹੀਆਂ ਹੁੰਦੀਆਂ। ਉਹਨੂੰ ਉਹਦੀ ਅਣਵਾਹੀ ਦਾੜ੍ਹੀ ਦੀ ਝਲਕ ਅਜੇ ਵੀ ਸਾਫ਼ ਦਿਖ ਰਹੀ ਹੈ।

ਪਾਸ਼ ਪਿੰਡ ਆਉਂਦਾ। ਉਹਦੇ ਨਾਲ ਗੱਲੀਂ ਜੁੱਟ ਜਾਂਦਾ। ਜਿਵੇਂ ਚਿੱਤਰਕਾਰ ਕਿਸੇ ਆਜੜੀ ਨੂੰ ਕੋਲ਼ ਬਿਠਾ ਕੇ ਪੇਂਟਿੰਗ ਬਣਾਉਂਦਾ ਹੈ। ਉਹ ਉਵੇਂ ਉਹਦੇ ਢਿੱਡ ਵਿਚ ਜਾ ਵੜਦਾ। ਉਹ ਵੀ ਰੰਗਾਂ ਵਾਂਗ ਸ਼ਬਦਾਂ ਨਾਲ ਘੁਲ਼ ਮਿਲ ਜਾਂਦਾ। ਉਹੀ ਸ਼ਬਦ ਹੁਣ ਬਲਵਿੰਦਰ ਦੇ ਬੁੱਲ੍ਹਾਂ 'ਤੇ ਆਏ ਹਨ।

ਉਮਰ ਭਰ ਉਹ ਤਿੰਨ ਹੀ ਰੰਗਾਂ ਤੋਂ ਬਸ ਵਾਕਿਫ਼ ਰਿਹਾ
ਇਕ ਰੰਗ ਭੌਇੰ ਦਾ ਸੀ
ਜਿਦ੍ਹਾ ਕਦੇ ਵੀ ਉਹਨੂੰ ਨਾਂ ਨਹੀਂ ਆਇਆ।
ਇਕ ਰੰਗ ਅਸਮਾਨ ਦਾ ਸੀ

ਜਿਵੇਂ ਬਹੁਤ ਸਾਰੇ ਨਾਂ ਸਨ
ਪਰ ਕੋਈ ਵੀ ਉਹਦੀ ਜੀਭ 'ਤੇ ਚੜ੍ਹਦਾ ਨਹੀਂ ਸੀ।
ਇਕ ਰੰਗ ਉਹਦੀ ਤੀਵੀਂ ਦੀਆਂ ਗੱਲ੍ਹਾਂ ਦਾ ਸੀ
ਜਿਸ ਦਾ ਕਦੇ ਵੀ ਸੰਗਦਿਆਂ ਉਸ ਨਾਂ ਨਹੀਂ ਲਿਆ।

ਬਲਵਿੰਦਰ ਨੂੰ ਮੁਸ਼ਤਾਕ ਰੋਟੀਆਂ ਖਾ ਰਿਹਾ ਦਿਖ ਰਿਹਾ ਹੈ। ਉਹ ਮੇਥਿਆਂ ਵਾਲ਼ੀਆਂ ਮੱਕੀ ਦੀਆਂ ਪੰਦਰਾਂ-ਵੀਹ ਰੋਟੀਆਂ ਖਾ ਕੇ ਹੀ ਲੱਸੀ ਪੀਂਦਾ ਸੀ। ਫਿਰ ਉਹ ਡਕਾਰ ਮਾਰਦਾ ਤੇ ਤੁਰ ਪੈਂਦਾ। ਪਹਿਲਾਂ ਪਹਿਲ ਬਲਵਿੰਦਰ ਨੇ ਪਾਸ਼ ਨੂੰ ਉਹਦੇ ਖਾਣ ਪੀਣ ਬਾਰੇ ਦੱਸਿਆ ਸੀ ਤਾਂ ਉਹਨੇ ਯਕੀਨ ਨਹੀਂ ਸੀ ਕੀਤਾ। ਉਹ ਜਿਨ੍ਹਾਂ ਸੱਤਰ-ਪਝੱਤਰ ਘਰਾਂ ਦਾ ਮਾਲ ਚਾਰਦੇ ਸੀ, ਉਨ੍ਹਾਂ ਘਰਾਂ ਵਿਚ ਹੀ ਖਾਂਦੇ ਪੀਂਦੇ ਸੀ। ਹਰ ਘਰ ਨੇ ਉਹਨੂੰ ਇਕ ਦਿਨ ਰੋਟੀ, ਚਾਹ-ਪਾਣੀ ਤੇ ਬੀੜੀਆਂ ਦਾ ਬੰਡਲ ਦੇਣੇ ਹੁੰਦੇ ਸਨ। ਸੱਤਰ-ਪਝੱਤਰ ਦਿਨਾਂ ਬਾਅਦ ਅਗਲੇ ਘਰ ਦੀ ਵਾਰੀ ਆਉਂਦੀ ਸੀ। ਜਿਸ ਦਿਨ ਜਿਸ ਘਰ ਦੀ ਵਾਰੀ ਹੁੰਦੀ, ਉਸ ਘਰ ਦੀਆਂ ਬੁੜ੍ਹੀਆਂ-ਕੁੜੀਆਂ ਸਵੇਰ ਤੋਂ ਈ ਮੰਨੇ ਥੱਪਣ ਲੱਗ ਪੈਂਦੀਆਂ।

"ਚਾਚਾ, ਬੀਬੀ ਰੱਜਵੀਂ ਚਾਹ ਵੀ ਦਿੰਦੀ ਆ ਕਿ ਨ੍ਹੀਂ"? ਪਾਸ਼ ਨੇ ਇਕ ਵਾਰ ਉਹਨੂੰ ਛੇੜਿਆ ਸੀ।

ਉਹ ਉਨ੍ਹਾਂ ਤੋਂ ਉਮਰ ਵਿਚ ਮਸਾਂ ਪੰਜ-ਸੱਤ ਸਾਲ ਵੱਡਾ ਹੋਏਗਾ ਪਰ ਪਿੰਡ ਵਿੱਚੋਂ ਲੱਗਦੇ ਰਿਸ਼ਤੇ ਵਿੱਚੋਂ ਉਹ ਬਲਵਿੰਦਰ ਹੁਰਾਂ ਦਾ ਚਾਚਾ ਹੀ ਲੱਗਦਾ ਸੀ। ਪਿੰਡ ਦਾ ਵੱਡਾ ਕੀ ਤੇ ਛੋਟਾ ਕੀ ਸਭ ਉਹਨੂੰ ਮੁਸ਼ਤਾਕਾ ਹੀ ਸੱਦਦੇ। ਸਿਰਫ਼ ਬਲਵਿੰਦਰ ਤੇ ਪਾਸ਼ ਚਾਚਾ ਸੱਦਦੇ ਸਨ।

"ਐਵੇਂ ਡੇਢ ਕੁ ਕੱਪ ਮਿਲਦਾ। ਰੱਜਵੀਂ ਨਹੀਂ ਮਿਲਦੀ"। ਉਹਨੇ ਸਿਕਰੀ ਭਰੇ ਕਾਲ਼ੇ ਬੁੱਲ੍ਹਾਂ ਉੱਤੇ ਰੱਤੀ ਜੀਭ ਫੇਰ ਕੇ ਕਿਹਾ ਸੀ।

ਬੀਬੀ ਨੇ ਉਹਨਾਂ ਨੂੰ ਉਹਦਾ ਕੱਪ ਦੇਖਣ ਨੂੰ ਕਿਹਾ। ਉਹਦੇ ਕੋਲ਼ ਫ਼ੌਜੀਆਂ ਵਾਲ਼ਾ ਦੋ ਲੀਟਰ ਦਾ ਮੱਘ ਸੀ। ਠੋਕ-ਠੋਕ ਕੇ ਉਹਦਾ ਹੇਠਲਾ ਹਿੱਸਾ ਬਾਹਰ ਨੂੰ ਕੱਢਿਆ ਹੋਇਆ ਸੀ। ਉਹ ਕੱਪ ਦੇਖ ਕੇ ਹੱਸ ਪਏ।

ਇਕ ਦਿਨ ਉਹ ਗੰਨੇ ਪੀੜ ਰਹੇ ਸੀ। ਅਜੇ ਗੁੜ ਦੀ ਇਕ ਪੱਤ ਹੀ ਕੱਢੀ ਸੀ। ਕਮਾਦ ਵੱਲ ਗਿਆ ਝੁਕਾਵਾ ਆ ਕੇ ਕਹਿਣ ਲੱਗਾ,

"ਕਿਸੇ ਨੇ ਕੱਲ੍ਹ ਦੀਆਂ ਦੋ ਗੰਨਿਆਂ ਦੀਆਂ ਭਰੀਆਂ ਚੂਪ ਕੇ ਛਿਲਕਿਆਂ ਦੇ ਢੇਰ ਲਾਏ ਹੋਏ ਨੇ"।

ਉਹ ਅਜੇ ਕਿਆਫ਼ੇ ਹੀ ਲਾ ਰਹੇ ਸਨ। ਟਿੱਬੇ ਵੱਲੋਂ ਆਵਾਜ਼ ਆਉਣ ਲੱਗ ਪਈ, '... ਤੇਰੇ ਟਿੱਲੇ ਤੋਂ ਕੋਈ ਸੂਰਤ ਦੀਂਹਦੀ ਏ ਹੀਰ ਦੀ, ਓ ਲੈ ਦੇਖ ਗੋਰਖਾ ਉੱਡਦੀ ਏ ਫੁਲਕਾਰੀ'। ਮੁਸ਼ਤਾਕ ਮਾਣਕ ਸਟਾਈਲ ਕੰਨ 'ਤੇ ਹੱਥ ਰੱਖ ਕੇ ਉੱਚੀ ਹੇਕ ਵਿਚ ਗਾਉਂਦਾ ਹੋਇਆ ਪਸ਼ੂਆਂ ਨੂੰ ਹੱਕੀ ਲਈ ਆ ਰਿਹਾ ਸੀ। ਪਾਸ਼ ਨੇ ਇਸ਼ਾਰਾ ਕਰ ਕੇ ਸੱਦ ਲਿਆ। ਰਸ ਪੀਣ ਲਈ ਸੁਲ੍ਹਾ ਮਾਰੀ। ਉਹਨਾਂ ਨੇ ਦਾਤ ਤੇ ਢਾਂਗੀ ਪਾਸੇ ਰੱਖੇ ਤੇ ਰਸ ਪੀਣ ਲੱਗ ਪਏ। ਭਤੀਜੇ ਨੇ ਤਾਂ ਦੋ ਡੱਬਿਆਂ ਤੋਂ

ਬਾਅਦ ਹੱਥ ਖੜ੍ਹੇ ਕਰ ਦਿੱਤੇ। ਮੁਸ਼ਤਾਕ ਚੀਂਡ ਲਾ ਕੇ ਸੱਤ-ਅੱਠ ਡੱਬੇ ਪੀ ਗਿਆ। ਉਹ ਮੁਸਕਰਾ ਪਏ ਸਨ।

"ਬਸ... ਹੋਰ ਕਿਤੇ ਰੱਜਣਾ ਆ, ਮੱਲਾ"? ਉਹਨਾਂ ਨੂੰ ਮੁਸਕਰਾਉਂਦਿਆਂ ਦੇਖ ਕੇ ਦਾਤ ਤੇ ਢਾਂਗੀ ਚੁੱਕ ਕੇ ਡੰਗਰਾਂ ਨੂੰ 'ਡਿਅਰ-ਡਿਅਰ' ਕਰਦਾ ਤੁਰ ਪਿਆ ਸੀ।

ਜਿੱਦਣ ਵੀ ਬਲਵਿੰਦਰ ਦੇ ਘਰ ਪਾਸ਼ ਆਉਂਦਾ, ਉਹ ਉਹਨੂੰ ਸੱਦ ਲੈਂਦੇ। ਉਹਦੇ ਕੋਲ਼ੋਂ ਪੂਰਨ ਭਗਤ ਜਾਂ ਜ਼ਿੰਦਗੀ ਬਿਲਾਸ ਦੇ ਕਿੱਸੇ ਸੁਣਦੇ। ਕਿੱਸਿਆਂ ਤੋਂ ਬਿਨਾ ਉਹਨੂੰ ਦੋ ਹੀ ਗੱਲਾਂ ਆਉਂਦੀਆਂ। ਜਾਂ ਤਾਂ ਉਹ ਮਾਲ ਦੀਆਂ ਗੱਲਾਂ ਕਰਦਾ ਜਾਂ ਫਿਰ ਸ਼ਰਤ ਲਾ ਕੇ ਖਾਣ ਪੀਣ ਦੀਆਂ। ਬਲਵਿੰਦਰ ਨੂੰ ਉਸ ਦੀਆਂ ਸ਼ਿਆਹ ਕਾਲ਼ੀਆਂ ਅੱਖਾਂ ਹੁਣ ਵੀ ਹਨੇਰੇ ਵਿਚ ਚਮਕਦੀਆਂ ਦਿਖ ਰਹੀਆਂ ਹਨ। ਇਨ੍ਹਾਂ ਅੱਖਾਂ ਵਿੱਚੋਂ ਹੀ ਉੱਤਰਦੀਆਂ ਪਾਸ਼ ਦੀ ਕਵਿਤਾ ਦੀਆਂ ਅਗਲੀਆਂ ਸਤਰਾਂ ਬਲਵਿੰਦਰ ਨੂੰ ਦਿਖ ਰਹੀਆਂ ਹਨ,

ਮੂਲ਼ੀਆਂ ਉਹ ਜ਼ਿੱਦ ਕੇ ਖਾ ਸਕਦਾ ਸੀ
ਵਧ ਕੇ ਛੱਲੀਆਂ ਚੱਬਣ ਦੀ ਉਸ ਨੇ ਕਈ ਵਾਰ ਜਿੱਤੀ ਸ਼ਰਤ
ਪਰ ਆਪ ਉਹ ਬਿਨ ਸ਼ਰਤ ਹੀ ਖਾਧਾ ਗਿਆ,
ਉਸ ਦੇ ਪੱਕੇ ਹੋਏ ਖ਼ਰਬੂਜ਼ਿਆਂ ਵਰਗੇ ਉਮਰ ਦੇ ਸਾਲ
ਬਿਨਾ ਹੀ ਚੀਰਿਆਂ ਨਿਗਲ਼ੇ ਗਏ
ਤੇ ਕੱਚੇ ਦੁੱਧ ਵਰਗੀ ਓਸ ਦੀ ਸੀਰਤ
ਬੜੇ ਸੁਆਦ ਨਾਲ ਪੀਤੀ ਗਈ।
ਉਹਨੂੰ ਕਦੇ ਵੀ ਨਾ ਪਤਾ ਲੱਗ ਸਕਿਆ
ਉਹ ਕਿੰਨਾ ਸਿਹਤਅਫ਼ਜ਼ਾ ਸੀ।

ਜੱਜ ਆਪਣੇ ਸ਼ਾਇਰ ਯਾਰ ਪਾਸ਼ 'ਤੇ ਬਲਿਹਾਰੇ ਗਿਆ ਹੈ। ਇਹ ਦੋ ਹਜ਼ਾਰ ਤੇਰਾਂ ਦਾ ਵਰ੍ਹਾ ਹੈ। ਉਹਨੇ ਚਾਲੀ ਸਾਲ ਪਹਿਲਾਂ 'ਮੁਸ਼ਤਾਕਾਂ' ਬਾਰੇ ਭਵਿੱਖਬਾਣੀ ਕਰ ਦਿੱਤੀ ਸੀ! ਉਹ ਸੋਚ ਰਿਹਾ-ਕੀ ਉਹਨੂੰ ਇਸ ਹੋਣੀ ਦਾ ਇਲਮ ਸੀ? ਜਿਵੇਂ ਪਾਸ਼ ਨੇ ਲਿਖਿਆ, ਉਵੇਂ ਮੁਸ਼ਤਾਕ ਨਾਲ ਹੋਇਆ। ਸ਼ਾਇਰ ਬਲਵਿੰਦਰ ਜੱਜ ਚੁੱਪ ਕਰ ਗਿਆ ਹੈ। ਪ੍ਰੋਫ਼ੈਸਰ ਬਲਵਿੰਦਰ ਜੱਜ ਦੇ ਅੰਦਰਲਾ ਆਲੋਚਕ ਜਾਗ ਪਿਆ ਹੈ। ਉਹ 'ਕੰਡੇ ਦਾ ਜ਼ਖ਼ਮ' ਕਵਿਤਾ ਦਾ ਤਬਸਰਾ ਕਰਨ ਲੱਗ ਪਿਆ ਹੈ।

...'ਮੈਂ ਐਨੀ ਜੈਨੂਅਨ ਪੋਇਟਰੀ ਜੀਵਨ ਵਿਚ ਕਦੇ ਨਹੀਂ ਪੜ੍ਹੀ। ਜਿਸ ਵਿਚ ਜੀਵਨ ਦੀਆਂ ਆਮ ਘਟਨਾਵਾਂ ਹਨ। ਹਰ ਪਾਪੂਲਰ ਕਵਿਤਾ ਕਿਸੇ ਵਾਦ ਨਾਲ ਜੁੜ ਕੇ ਹੀ ਮਸ਼ਹੂਰੀ ਖੱਟਦੀ ਹੈ। ਜਿਵੇਂ ਧਰਮ, ਜਾਤ, ਰੋਮਾਂਸ, ਸਮਾਜਵਾਦ, ਸਾਮਰਾਜਵਾਦ, ਜੰਗ... ਜਾਂ ਕਿਸੇ ਹੋਰ ਵਾਦ ਕਾਰਨ ਚਰਚਿਤ ਹੁੰਦੀਆਂ ਹਨ। ਇਹ ਪਹਿਲੀ ਕਵਿਤਾ ਹੈ, ਜਿਹੜੀ ਜੀਵਨ ਦੇ ਆਮ ਸਧਾਰਨ ਮੁੱਲਾਂ ਨੂੰ ਬਿਨਾ ਕਿਸੇ ਵਾਦ ਤੋਂ ਇਤਿਹਾਸਕ ਅਰਥ ਦਿੰਦੀ ਹੈ"।

"ਗੋਲਡਨ ਰੇਸ਼ੋ ਕੀ ਹੁੰਦੀ ਹੈ"? ਉਹਨੇ ਆਪਣੇ ਆਪ ਨੂੰ ਸਵਾਲ ਕੀਤਾ

ਹੈ। ਉਹ ਇਸ ਸਵਾਲ ਦੇ ਜਵਾਬ ਵਿਚ ਉਲਝ ਗਿਆ ਹੈ। ਉਹਨੂੰ ਯਾਦ ਆਇਆ।

"ਵਿਦਵਾਨਾਂ ਨੇ ਗੋਲਡਨ ਰੇਸ਼ੋ ਲੱਭੀ ਹੈ। ਜਿਵੇਂ ਦੋ ਕੰਨਾਂ ਵਿਚਕਾਰ ਨੱਕ, ਦੋ ਮੋਢਿਆਂ ਵਿਚਾਲੇ ਧੁਨੀ, ਦੋ ਸਤੰਭਾਂ ਵਿਚਾਲੇ ਜਨਨ ਸ਼ਕਤੀ ਤੇ ਦੋ ਅੰਗੂਠਿਆਂ ਵਿਚਾਲੇ ਕਿਸ ਪੋਰਸ਼ਨ ਵਿਚ ਤੁਹਾਡੀਆਂ ਉਂਗਲਾਂ ਹਨ? ... ਕੰਨ ਹਨ? ਬਿਊਟੀ ਕੰਨਟੈਂਟ ਵਾਲ਼ੇ ਨੋਟ ਕਰਦੇ ਹਨ। ਇਹ ਵੀ ਏਹੋ ਜਿਹੀ ਕਵਿਤਾ ਹੈ। ਇਸ ਕਵਿਤਾ ਵਿਚ ਜੀਵਨ ਦੇ ਬੇਸਿਕ ਭਾਵ ਕਵੀ ਨੇ ਪੇਸ਼ ਕੀਤੇ ਹਨ। ਕਵੀ ਕਿਸੇ ਆਮ ਬੰਦੇ ਦੇ ਬੇਸਿਕ ਮੂਡ ਨੂੰ ਕਿਵੇਂ ਪੇਸ਼ ਕਰ ਰਿਹਾ ਹੈ। ਹੈ ਨਾ ਕਮਾਲ ਦੀ ਗੱਲ? ਇਸ ਕਵਿਤਾ ਦਾ ਨਾਇਕ ਮੇਰੇ ਪਿੰਡ ਵਾਲ਼ਾ... ਮੁਸ਼ਤਾਕ ਕਿੱਥੇ ਹੈ? ਉਹ ਤੇ ਮੈਨੂੰ ਸਾਹਮਣੇ ਕੰਧ 'ਤੇ ਖੜ੍ਹਾ ਪਾਸ਼ ਦੀ ਕਵਿਤਾ ਨਾਲ ਦਿਖ ਰਿਹਾ ਹੈ"।

ਬਲਵਿੰਦਰ ਜੱਜ ਦੇ ਪਿੰਡ ਸ਼ਾਇਰਾਂ ਦੀ ਮਹਿਫ਼ਿਲ ਜੁੜ ਜਾਂਦੀ। ਮੁਸ਼ਤਾਕ ਉਹਨਾਂ ਦੀ ਸ਼ਾਇਰੀ ਸੁਣਨ ਬੈਠ ਜਾਂਦਾ। ਸ਼ਾਇਰ ਕਵਿਤਾਵਾਂ ਵਿਚ ਇਨਕਲਾਬ ਲਿਆ ਦਿੰਦੇ। ਮੁਸ਼ਤਾਕ ਵਰਗੇ ਗ਼ਰੀਬਾਂ ਨੂੰ ਰਾਜ ਭਾਗ ਸੰਭਾਲ ਦਿੰਦੇ। ਉਹ ਖ਼ੁਸ਼ੀ ਵਿਚ ਫੁੱਲਿਆ ਨਾ ਸਮਾਉਂਦਾ। ਉਹ ਦੌਰ ਸ਼ਹਾਦਤਾਂ ਤੇ ਕੁਰਬਾਨੀਆਂ ਦਾ ਸੀ। ਦੇਸ਼ ਵਿਚ ਇਨਕਲਾਬ ਕਰਨ ਦਾ ਟੀਚਾ ਮਿਥ ਲਿਆ ਗਿਆ ਸੀ। ਕ੍ਰਾਂਤੀਕਾਰੀ ਆਗੂ ਜੰਗਜੂਆਂ ਦੀ ਭਾਲ਼ ਵਿਚ ਪਿੰਡ ਪਿੰਡ ਹੋਕਾ ਦਿੰਦੇ ਫਿਰਦੇ ਸਨ। ਉਹ ਸ਼ਾਹਪੁਰ ਵੀ ਦੋ-ਚਾਰ ਵਾਰ ਫੇਰਾ ਮਾਰ ਗਏ ਸਨ। ਮੀਟਿੰਗ ਵਿਚ ਪੰਜ-ਸੱਤ ਬੰਦੇ ਹਾਜ਼ਰ ਹੁੰਦੇ। ਇਨਕਲਾਬਪਸੰਦ ਆਪਣਾ ਭਾਸ਼ਣ ਸ਼ੁਰੂ ਕਰਦੇ।

"ਅਸੀਂ ਅਜੋਕਾ ਗਲ਼ਿਆ ਸੜਿਆ ਰਾਜ ਪ੍ਰਬੰਧ ਬਦਲਣਾ ਚਾਹੁੰਦੇ ਹਾਂ। ਅਸੀਂ ਅਮਰੀਕਾ ਕੀ ਹਰ ਤਰ੍ਹਾਂ ਦੇ ਸਾਮਰਾਜ ਦੇ ਵਿਰੁੱਧ ਹਾਂ। ਗੋਬਿੰਦ ਭਗਤ ਸਰਾਭੇ ਤੇ ਊਧਮ ਦੀ ਸੋਚ ਵਾਲ਼ਾ ਰਾਜ ਪ੍ਰਬੰਧ ਕਾਇਮ ਕਰਨਾ ਚਾਹੁੰਦੇ ਹਾਂ, ਜਿੱਥੇ ਮਜ਼ਦੂਰ ਦੀ, ਕਿਰਤੀ ਦੀ ਤੇ ਕਮਾਊ ਲੋਕਾਂ ਦੀ ਸਰਦਾਰੀ ਹੋਏਗੀ। ਮੁਲਕ 'ਚੋਂ ਫੈਲੀਆਂ ਜਾਤ-ਪਾਤ ਵਰਗੀਆਂ ਤੇ ਹੋਰ ਅਨੇਕਾਂ ਅਲਾਮਤਾਂ ਨੂੰ ਜੜ੍ਹੋਂ ਪੁੱਟ ਕੇ ਵਗਾਹ ਮਾਰਿਆ ਜਾਏਗਾ। ਅਜਿਹਾ ਪ੍ਰੋਗਰਾਮ ਸਿਰਫ਼ ਸਾਡੀ ਇਨਕਲਾਬੀ ਪਾਰਟੀ ਕੋਲ਼ ਹੀ ਹੈ"।

ਬੰਦੇ ਭਾਸ਼ਣ ਸੁਣਦੇ ਤੇ ਤੁਰ ਜਾਂਦੇ। ਉਹ ਬੰਦੇ ਕਾਇਮ ਕਰਨ ਵਿਚ ਸਫ਼ਲ ਨਹੀਂ ਹੋਏ ਸਨ। ਪਾਸ਼ ਹੱਕਾ-ਬੱਕਾ ਰਹਿ ਜਾਂਦਾ। ਉਹ ਬਲਵਿੰਦਰ ਨੂੰ ਮਿਹਣਾ ਮਾਰਦਾ। ਬਲਵਿੰਦਰ ਕੀ ਕਰ ਸਕਦਾ ਸੀ? ਸਿਰ ਦੇਣ ਦੇ ਦੌਰ ਵਿਚ ਕੋਈ-ਕੋਈ ਖੜ੍ਹਦਾ ਹੈ। ਇਕ ਵਾਰ ਉਹ ਮੀਟਿੰਗ ਪਿੱਛੋਂ ਮੁਸ਼ਤਾਕ ਨੂੰ ਸਮਝਾਉਣ ਲੱਗੇ।

"ਇਹ ਲੋਕ ਗ਼ਰੀਬ ਗ਼ੁਰਬੇ ਨੂੰ ਰਾਜ ਭਾਗ ਦੇ ਭਾਗੀਦਾਰ ਬਣਾਉਣਾ ਚਾਹੁੰਦੇ ਆ। ਜੇ ਜੱਸ ਖੱਟ ਹੁੰਦਾ, ਖੱਟ ਲੈ ਮੁਸ਼ਤਾਕ ਚਾਚਾ ਸਿਆਂ"।

"ਮੈਨੂੰ ਕੀ ਮਿਲੇਗਾ? ਮੈਂ ਤਾਂ ਤੁਹਾਡੇ ਰਾਜ ਵਿਚ ਵੀ ਤੁਹਾਡੇ ਵਗ ਹੀ ਚਾਰਾਂਗਾ"? ਮੁਸ਼ਤਾਕ ਨੇ ਉਹਨਾਂ ਦੇ ਮੂੰਹ 'ਤੇ ਹੀ ਕਹਿ ਦਿੱਤਾ ਸੀ।

"ਚਾਚਾ ਸਿਆਂ, ਰਾਜ ਤਾਂ ਆਪਣਾ ਗ਼ਰੀਬਾਂ ਦਾ ਆਉਣਾ। ਨੌਕਰੀਆਂ, ਜ਼ਮੀਨ, ਜਾਇਦਾਦ ਵਿਚ ਸਭ ਬਰਾਬਰ ਦੇ ਹਿੱਸੇਦਾਰ ਹੋਣਗੇ। ਸਭ ਨੂੰ ਘਰ ਮਿਲੇਗਾ... ਰੁਜ਼ਗਾਰ ਮਿਲੇਗਾ। ਤੈਨੂੰ ਇਕ ਹੋਰ ਗੱਲ ਦੱਸਾਂ? ਆਹ ਸਫ਼ੈਦਪੋਸ਼ ਕਿਆਂ ਦੇ ਇਨ੍ਹਾਂ ਯੋਧਿਆਂ ਕਰ ਕੇ ਗ਼ਰੀਬਾਂ ਵੱਲ ਅੱਖ ਚੁੱਕ ਕੇ ਵੀ ਨਹੀਂ ਦੇਖਦੇ ਸਗੋਂ ਲੁਕ-ਲੁਕ ਕੇ

ਦਿਨ ਕੱਟਦੇ ਨੇ। ਨਹੀਂ ਤਾਂ ਹੁਣ ਨੂੰ ਆਪਾਂ ਨੂੰ ਕੱਚਿਆਂ ਨੂੰ ਚੱਬ ਜਾਂਦੇ"। ਬਲਵਿੰਦਰ ਨੇ ਉਸ ਸਮੇਂ ਦਾ ਸੱਚ ਬਿਆਨ ਕੀਤਾ ਸੀ।

"ਅੱਛਾ, ਫਿਰ ਠੀਕ ਆ। ਮੈਨੂੰ ਤੁਹਾਡੇ ਲੀਡਰਾਂ ਦੀਆਂ ਬਹੁਤੀਆਂ ਗੱਲਾਂ ਦੀ ਸਮਝ ਨਹੀਂ ਲੱਗਦੀ।... ਜਿੱਦਣ ਕੋਈ ਕੰਮ ਕਰਾਉਣਾ ਹੋਇਆ, ਦੱਸ ਦਿਓ"। ਉਹ ਢਾਂਗੀ ਤੇ ਦਾਤ ਚੁੱਕ ਕੇ ਹਨੇਰੇ ਵਿਚ ਆਲੋਪ ਹੋ ਗਿਆ ਸੀ।

ਉਹ ਸ਼ਾਹਪੁਰ ਤੋਂ ਕੋਈ ਬੰਦਾ ਨਾ ਤੋਰ ਸਕੇ। ਫਿਰ ਦੇਸ਼ ਵਿਚ ਐਮਰਜੈਂਸੀ ਲੱਗ ਗਈ। ਇਹ ਪੰਜ-ਛੇ ਸਾਲ ਉਥਲ-ਪੁੱਥਲ ਵਾਲ਼ੇ ਸਨ। ਪਾਸ਼, ਬਲਵਿੰਦਰ ਜੱਜ ਤੇ ਹੋਰ ਕਈ ਸ਼ਾਇਰ ਇਸ ਲਪੇਟ ਵਿਚ ਆਏ ਸਨ। ਤਸ਼ੱਦਦ ਸਹਿਆ ਸੀ। ਜੇਲ੍ਹ ਵੀ ਜਾਣਾ ਪਿਆ ਸੀ। ਐਮਰਜੈਂਸੀ ਟੁੱਟਣ ਤੋਂ ਬਾਅਦ ਉਹਨਾਂ ਦੀ ਰਿਹਾਈ ਹੋਈ ਸੀ। ਜੇਲ੍ਹ ਤੋਂ ਆ ਕੇ ਬਲਵਿੰਦਰ ਆਪਣੀ ਉਚੇਰੀ ਪੜ੍ਹਾਈ ਵਿਚ ਜੁੱਟ ਗਿਆ ਸੀ। ਉਸ ਦਾ ਇਨਕਲਾਬ ਦਾ ਸੁਪਨਾ ਬਿਖਰ ਗਿਆ ਸੀ।

"ਮੁੰਡਿਓ, ਮੇਰੇ ਰਾਜ ਭਾਗ ਦਾ... ਮੇਰੇ ਘਰ ਦਾ ਕੀ ਬਣਿਆ"? ਮੂੰਹ 'ਚੋਂ ਧੂੰਆਂ ਕੱਢਦਿਆਂ ਮੁਸ਼ਤਾਕ ਬੀੜੀ ਬੁਝਾ ਕੇ ਬੋਲਿਆ ਸੀ।

"ਚਾਚਾ, ਮੈਨੂੰ ਨੌਕਰੀ ਮਿਲ ਜਾਣੀ ਆ। ਤੇਰੀ ਪੈਸੇ ਧੇਲੇ ਦੀ ਮੱਦਦ ਕਰਾਂਗਾ"। ਸ਼ਰਮਿੰਦਾ ਹੋਏ ਬਲਵਿੰਦਰ ਨੇ ਪਤਾ ਨਹੀਂ ਉਹਨੂੰ ਹੌਸਲਾ ਦਿੱਤਾ ਸੀ ਜਾਂ ਆਪਣੇ ਆਪ ਨੂੰ।

ਐਮਰਜੈਂਸੀ ਟੁੱਟਣ ਤੋਂ ਤਿੰਨ ਸਾਲ ਬਾਅਦ ਬਲਵਿੰਦਰ ਜੱਜ ਨੂੰ ਇਕ ਪ੍ਰਾਈਵੇਟ ਕਾਲਜ ਵਿਚ ਲੈਕਚਰਾਰ ਦੀ ਕੱਚੀ ਨੌਕਰੀ ਮਿਲ ਗਈ ਸੀ। ਉਸ ਨੂੰ ਪਹਿਲੀ ਤਨਖ਼ਾਹ ਮਿਲੀ ਤਾਂ ਪਾਸ਼ ਆ ਧਮਕਿਆ ਸੀ। ਉਹਦੇ ਨਾਲ ਸ਼ਾਇਰ ਅਮਿਤੋਜ ਵੀ ਸੀ। ਪਾਸ਼ ਕਹਿੰਦਾ ਚਲੋ ਜਸ਼ਨ ਮਨਾਈਏ। ਉਹ ਤਿੰਨੋਂ ਪਿੰਡ ਤੋਂ ਨਕੋਦਰ ਆ ਗਏ। ਉੱਥੋਂ ਸਰਹਿੰਦ ਪੁੱਜ ਗਏ। ਉੱਥੇ ਇਕ 'ਡਰੀਮ ਹੋਟਲ' ਸੀ। ਉਹ ਅਮੀਰਜ਼ਾਦਿਆਂ ਲਈ ਬਣਿਆ ਸੀ। ਇਨ੍ਹਾਂ ਸ਼ਾਇਰਾਂ ਨੇ ਕਦੇ ਉੱਥੇ ਬਹਿ ਕੇ ਦਾਰੂ ਪੀਣ ਦਾ ਸੁਪਨਾ ਲਿਆ ਸੀ।

ਤੇ ਸ਼ਾਇਰ ਉਹ ਸੁਪਨਾ ਹੀ ਪੂਰਾ ਕਰ ਰਹੇ ਸਨ। ਉੱਥੇ ਹੋਟਲ ਵਿਚ ਬੈਠੇ ਬੀਅਰ ਵਿਚ ਗੁਲਾਬ ਜਾਮਣਾਂ ਡੋਬ-ਡੋਬ ਕੇ ਖਾਣ ਦਾ ਆਨੰਦ ਮਾਣ ਰਹੇ ਸਨ। ਤਨਖ਼ਾਹ ਤਾਂ ਸਿਰਫ਼ ਅੱਠ ਸੌ ਰੁਪਏ ਮਿਲੇ ਸੀ। ਕੁਝ ਘੰਟਿਆਂ ਵਿਚ ਹੀ ਅੱਧੀ ਤਨਖ਼ਾਹ ਹੋਟਲ 'ਹਜ਼ਮ' ਕਰ ਗਿਆ ਸੀ। ਸ਼ਹਿਜ਼ਾਦਿਆਂ ਦੇ ਹੋਟਲ ਵਿਚ ਗੱਲਾਂ ਕਵਿਤਾ ਦੀਆਂ, ਇਨਕਲਾਬੀ ਲਹਿਰ ਨੂੰ ਲੱਗੀ ਸੱਟ ਬੈਕ ਦੀਆਂ ਹੁੰਦੀਆਂ ਹੁੰਦੀਆਂ 'ਮੁਸ਼ਤਾਕਾਂ' ਦੀਆਂ ਹੋਣ ਲੱਗ ਪਈਆਂ ਸਨ। ਬਲਵਿੰਦਰ ਨੂੰ ਮੁਸ਼ਤਾਕ ਦਾ ਮੋਟੇ ਨਕਸ਼ਾਂ ਵਾਲ਼ਾ ਪਥਿਆ-ਪਥਿਆ ਚਿਹਰਾ ਗੰਭੀਰ ਦਿਖਿਆ ਸੀ। ਉਸ ਨੇ ਉਸੇ ਵੇਲ਼ੇ ਉਹਦੇ ਲਈ ਸੌ ਦਾ ਨੋਟ ਵੱਖਰਾ ਕਰ ਲਿਆ ਸੀ। ਉਹ ਸ਼ਾਮ ਨੂੰ ਘਰ ਪੁੱਜੇ ਸਨ। ਉਸ ਦਿਨ ਮੁਸ਼ਤਾਕ ਲਈ ਰੋਟੀ ਦੀ ਵਾਰੀ ਵੀ ਉਹਨਾਂ ਦੇ ਘਰ ਦੀ ਹੀ ਸੀ।

ਪਾਸ਼ ਨੇ ਬਲਵਿੰਦਰ ਕੋਲ਼ੋਂ ਸੌ ਦਾ ਨੋਟ ਫੜਿਆ ਸੀ... ਤੇ ਮੁਸ਼ਤਾਕ ਦੀ ਮੁੱਠੀ ਵਿਚ ਥਮਾ ਦਿੱਤਾ ਸੀ। ਉਹਨੇ ਸੌ ਦੇ ਨੋਟ ਨੂੰ ਖੋਲ੍ਹ ਲਿਆ। ਧਿਆਨ ਨਾਲ ਦੇਖਣ ਲੱਗ ਪਿਆ। ਪਹਿਲਾਂ ਇਕ ਪਾਸਾ ਦੇਖਿਆ ਤੇ ਫਿਰ ਦੂਜਾ।

"ਮੁੰਡਿਓ, ਆਹ ਫ਼ੋਟੋ ਕਿਹਦੀ ਆ ਨੋਟ 'ਤੇ? ਮੇਰੀ ਜਾਂ ਤੁਹਾਡੀ ਤਾਂ ਲੱਗਦੀ ਨਹੀਂ"! ਨੋਟ ਨੂੰ ਪਲਟਾਅ-ਪਲਟਾਅ ਕੇ ਵੇਖਦਿਆਂ ਉਹਦੀ ਮਸ਼ਕਰੀ ਹੱਸ ਰਹੇ ਕਰੇੜੇ ਦੰਦਾਂ ਵਿੱਚੋਂ ਬਾਹਰ ਆ ਰਹੀ ਸੀ।

ਉਹ ਚੁੱਪ ਸਨ। ਅਮਿਤੋਜ ਕਹਿਣ ਲੱਗਾ ਇਸ ਬੰਦੇ ਨੇ ਜ਼ਿੰਦਗੀ 'ਚ ਪਹਿਲੀ ਵਾਰ ਸੌ ਦਾ ਨੋਟ ਦੇਖਿਆ ਹੋਏਗਾ? ਮੁਸ਼ਤਾਕ ਨੇ ਨੋਟ ਤੋਂ ਧਿਆਨ ਹਟਾਇਆ। ਕਦੇ ਪਾਸ਼ ਵੱਲ ਤੇ ਕਦੇ ਬਲਵਿੰਦਰ ਵੱਲ ਟਿਕਟਿਕੀ ਲਾ ਕੇ ਦੇਖਣ ਲੱਗ ਪਿਆ ਕਰੇ। ਉਹ ਬੋਲੇ ਨਾ। ਫਿਰ ਉਹਨੇ ਨੋਟ ਮੱਥੇ ਨੂੰ ਲਾਇਆ। ਪਰਨੇ ਦੇ ਲੜ ਬੰਨ੍ਹ ਲਿਆ। ... ਤੇ ਬਾਹਰ ਨਿਕਲ ਗਿਆ।

ਮਹੀਨੇ ਕੁ ਬਾਅਦ ਉਹ ਬਲਵਿੰਦਰ ਨੂੰ ਕਾਲਜ ਤੋਂ ਆਉਂਦੇ ਨੂੰ ਮਿਲ ਪਿਆ। ਉਹਨੇ ਧੌੜੀ ਦੀ ਜੁੱਤੀ ਪਾਈ ਹੋਈ ਸੀ। ਬਲਵਿੰਦਰ ਨੇ ਨੋਟ ਨੂੰ ਖ਼ਰਚਣ ਬਾਰੇ ਪੁੱਛਿਆ। ਉਹਨੇ ਜੁੱਤੀ ਵਿੱਚੋਂ ਪਹਿਲਾਂ ਪੈਰ ਕੱਢਿਆ ਤੇ ਫਿਰ ਇਕ ਲੀਰ। ਉਸ ਲੀਰ ਵਿਚ ਸੌ ਦਾ ਨੋਟ ਸੀ।

"ਬੁੱਲੇ ਲੁੱਟ ਪਿਆਰੇ"। ਬਲਵਿੰਦਰ ਨੇ ਉਸ ਨੂੰ ਏਨਾ ਹੀ ਕਿਹਾ ਸੀ।

ਉਹ ਅਗਲੀ ਵਾਰ ਚਾਰ-ਪੰਜ ਮਹੀਨੇ ਬਾਅਦ ਖੂਹ 'ਤੇ ਮਿਲਿਆ ਸੀ। ਖ਼ਰਬੂਜ਼ਿਆਂ ਦੇ ਢੇਰ ਵਿੱਚੋਂ ਕਿੰਨੇ ਸਾਰੇ ਖ਼ਰਬੂਜ਼ੇ ਪਾਸ਼ ਨਾਲ ਸ਼ਰਤ ਲਾ ਕੇ ਖਾ ਗਿਆ ਸੀ। ਸ਼ਰਤ ਤਾਂ ਉਹਨੇ ਦਸ ਰੁਪਏ ਦੀ ਜਿੱਤੀ ਸੀ। ਪਾਸ਼ ਨੇ ਦਸ ਦਾ ਨੋਟ ਦੇਣ ਵੇਲ਼ੇ ਸੌ ਦੇ ਨੋਟ ਬਾਰੇ ਪੁੱਛ ਲਿਆ ਸੀ। ਉਸ ਨੇ ਉਸੇ ਵੇਲ਼ੇ ਆਪਣੇ ਪਜਾਮੇ ਦਾ ਨਾਲਾ ਖੋਲ੍ਹਿਆ। ਨੇਫੇ ਵਿਚ ਲੁਕਾਇਆ ਮੋਮਜਾਮੇ ਵਿਚਲਾ ਨੋਟ ਕੱਢ ਕੇ ਪਾਸ਼ ਦੇ ਹੱਥ 'ਤੇ ਰੱਖ ਦਿੱਤਾ। ਉਹ ਨੋਟ ਚੋਰੀ ਹੋਣ ਦੇ ਡਰੋਂ ਘਰ ਨਹੀਂ ਸੀ ਰੱਖਦਾ। ਪਾਸ਼ ਹੱਸ ਕੇ ਬੋਲਿਆ।

"ਮੁਸ਼ਤਾਕ ਚਾਚਾ, ਇਸ ਨੋਟ ਦਾ ਕੀ ਕਰੇਂਗਾ"?

"ਆਪਣੀ ਭਤੀਜੀ ਸੀਬੋ ਦੇ ਵਿਆਹ 'ਤੇ ਦਾਜ ਬਣਾ ਕੇ ਦਊਂਗਾ"। ਵੱਡੇ ਭਰਾ ਨਜ਼ੀਰੇ ਦੀ ਧੀ ਦੇ ਵਿਆਹ ਦੀ ਉਹਨੂੰ ਉਦੋਂ ਹੀ ਚਿੰਤਾ ਸੀ।

ਪਾਸ਼ ਨੇ ਦੋਨੋਂ ਨੋਟ ਉਹਦੇ ਹੱਥ 'ਤੇ ਰੱਖ ਦਿੱਤੇ। ਉਹਨੇ ਇਕ ਹੱਥ ਵਿਚ ਨੋਟ ਫੜੇ ਹੋਏ ਸਨ। ਦੂਜੇ ਹੱਥ ਦੀਆਂ ਉਂਗਲਾਂ ਨਾਲ ਧਰਤੀ 'ਤੇ ਲਕੀਰਾਂ ਵਾਹ ਰਿਹਾ ਸੀ। ਉਹ ਕੀ ਲਿਖ ਰਿਹਾ ਸੀ ਜਾਂ ਵਾਹ ਰਿਹਾ ਸੀ? ਸ਼ਾਇਦ ਉਹਨੂੰ ਵੀ ਪਤਾ ਨਹੀਂ ਸੀ।

"ਮੈਂ ਆਪਣਾ ਵਿਆਹ ਨਾ ਕਰਵਾ ਲਵਾਂ? ਨਾਲੇ ਨਜ਼ੀਰੇ ਦੀ ਵਹੁਟੀ ਨੂੰ ਅਕਲ ਆ ਜੂ। ਹਰ ਵੇਲ਼ੇ ਅਵਾ ਤਵਾ ਬੋਲਦੀ ਰਹਿੰਦੀ ਏ, ਆਖ਼ਿਰ ਮੇਰੇ ਕੋਲ਼ ਸੌ ਦਾ ਨੋਟ ਏ"।

ਪਾਸ਼ ਦਾ ਹਉਕਾ ਨਿਕਲ ਗਿਆ ਸੀ। ਮੁਸ਼ਤਾਕ ਨੋਟ ਮੋਮਜਾਮੇ ਵਿਚ ਲਪੇਟਦਾ ਉੱਠ ਕੇ ਤੁਰ ਪਿਆ ਸੀ। ਪਾਸ਼ ਦੀਆਂ ਅੱਖਾਂ ਵਿੱਚੋਂ ਤਿਪ-ਤਿਪ ਕਰ ਕੇ ਅੱਥਰੂ ਡਿੱਗਣ ਲੱਗ ਪਏ ਸਨ। ਉਹ ਗ਼ਰੀਬੀ ਬਾਰੇ ਸੋਚਦਾ ਹਾਲੋਂ ਬੇਹਾਲ ਹੋ ਗਿਆ ਸੀ। ਫਿਰ ਉਹਨੇ ਆਪ ਹੀ ਇਨ੍ਹਾਂ ਸੋਚਾਂ ਵਿੱਚੋਂ ਨਿਕਲਣ ਦਾ ਫ਼ੈਸਲਾ ਕਰ ਲਿਆ।

"ਬਲਵਿੰਦਰ ਸਿਆਂ, ਆਪਾਂ ਐਵੇਂ ਫਰੈਂਡਲਿਕ ਐਂਗਲ ਦੀ ਕਿਤਾਬ 'ਟੱਬਰ,

ਨਿੱਜੀ ਜਾਇਦਾਦ ਤੇ ਸਿਆਸਤ' ਪੜ੍ਹਦੇ ਰਹੇ। ਬੰਦੇ ਦਾ ਸੁੱਖ, ਚੈਨ, ਆਪਣਾਪਣ, ਜੀਵਨ... ਰਿਸ਼ਤਿਆਂ ਬਾਰੇ ਸਮਝ ਕਿਵੇਂ ਬਦਲਦੀ ਹੈ। ਪੈਸਾ, ਨਿੱਜੀ ਜਾਇਦਾਦ ਬੰਦੇ ਦੀ ਮਾਨਸਿਕਤਾ ਨੂੰ ਕਿਵੇਂ ਬਦਲ ਦਿੰਦਾ ਹੈ। ਯਾਰ, ਇਹ ਤਾਂ ਮੁਸ਼ਤਾਕ ਸਿਖਾ ਗਿਆ"। ਉਹਨੇ ਖ਼ਰਬੂਜ਼ੇ ਤੋੜਦੇ ਬਲਵਿੰਦਰ ਨੂੰ ਕੋਲ਼ ਬੁਲਾ ਕੇ ਦੱਸਿਆ ਸੀ।

ਬਲਵਿੰਦਰ ਉਸ ਦਿਨ ਲਿਖਾਰੀ ਸਭਾ ਜਗਤਪੁਰ ਦੇ ਸਾਲਾਨਾ ਕਵੀ ਦਰਬਾਰ 'ਤੇ ਗਿਆ ਹੋਇਆ ਸੀ। ਉਸ ਦਿਨ ਚਾਹ ਰੋਟੀ ਦੀ ਵਾਰੀ ਰੰਗੜਾਂ ਦੇ ਘਰ ਦੀ ਸੀ। ਮੁਸ਼ਤਾਕ ਨੇ ਉਨ੍ਹਾਂ ਦੇ ਘਰੋਂ ਚਾਹ ਪਾਣੀ ਪੀ ਲਿਆ ਸੀ ਤੇ ਰੋਟੀ ਛਕ ਲਈ ਸੀ। ਜਿਹੜਾ ਉਹਨੀਂ ਉਹਨੂੰ ਬੀੜੀਆਂ ਦਾ ਬੰਡਲ ਦਿੱਤਾ ਸੀ, ਉਹ ਕਿਤੇ ਰੋਹੀ ਬੀਆਬਾਨ ਵਿਚ ਡਿੱਗ ਪਿਆ। ਬੀੜੀ ਤੋਂ ਬਗ਼ੈਰ ਉਹ ਰਹਿ ਨਹੀਂ ਸਕਦਾ ਸੀ। ਉਹ ਡੰਗਰਾਂ ਨੂੰ ਭਤੀਜੇ ਕੋਲ਼ ਛੱਡ ਕੇ ਪਿੰਡ ਵੱਲ ਨੂੰ ਤੁਰ ਪਿਆ। ਉਹ ਮੰਗਣ ਜਾਂ ਉਧਾਰ ਲੈਣ ਨੂੰ ਹੱਤਕ ਸਮਝਦਾ ਸੀ। ਉਹ ਲਾਲੇ ਮੁਕੰਦੇ ਦੀ ਹੱਟੀ 'ਤੇ ਗਿਆ। ਨੇਫ਼ੇ ਵਿੱਚੋਂ ਸੌ ਦਾ ਨੋਟ ਕੱਢ ਕੇ ਬੀੜੀਆਂ ਲਈ ਲਾਲੇ ਨੂੰ ਦਿੱਤਾ। ਨੋਟ ਬੁਦਿਆ ਪਿਆ ਸੀ। "ਮੁਸ਼ਤਾਕਿਆ, ਇਹ ਨ੍ਹੀਂ ਚੱਲਣਾ ਓਏ। ਨੋਟ ਨਕਲੀ ਆ"।

ਉਹ ਉਸੇ ਵੇਲ਼ੇ ਬਲਵਿੰਦਰ ਦੇ ਘਰ ਪੁੱਜਾ ਸੀ। ਉਹਦੀ ਬੀਬੀ ਦੇ ਹੱਥ 'ਤੇ ਸੌ ਦਾ ਨੋਟ ਰੱਖ ਕੇ ਬੋਲਿਆ।

"ਬਲਵਿੰਦਰ ਦੇ ਦੋਸਤ ਪ੍ਰਕਾਸ਼ੇ ਨੇ ਮੇਰੇ ਨਾਲ ਧੋਖਾ ਕੀਤਾ। ਆਹ ਨਕਲੀ ਨੋਟ ਦੇ ਕੇ"। ਮੁਸ਼ਤਾਕ ਤੇ ਬੀਬੀ ਪਾਸ਼ ਨੂੰ ਪ੍ਰਕਾਸ਼ ਸੱਦਦੇ ਸਨ।

ਬੀਬੀ ਨੇ ਉਹ ਨੋਟ ਟੁੱਟੀ ਹੋਈ ਕੇਤਲੀ ਵਿਚ ਰੱਖ ਦਿੱਤਾ। ਉਹਨੂੰ ਬੀੜੀਆਂ ਲਈ ਪੱਚੀ ਪੈਸੇ ਦੇ ਦਿੱਤੇ। ਬਲਵਿੰਦਰ ਤੀਜੇ ਦਿਨ ਘਰ ਮੁੜਿਆ ਸੀ। ਉਹਦੇ ਨਾਲ ਪਾਸ਼ ਵੀ ਸੀ। ਬੀਬੀ ਨੇ ਉਨ੍ਹਾਂ ਨੂੰ ਸਾਰੀ ਵਿਥਿਆ ਸੁਣਾਈ, ਉਹਨਾਂ ਦੇ ਕੰਨ ਖਿੱਚਦੀ ਬੋਲੀ,

"ਇਹਨੂੰ ਵਿਚਾਰੇ ਸਾਈਂ ਲੋਕ ਨੂੰ ਕਾਹਨੂੰ ਤੰਗ ਕਰਦੇ ਓ, ਨਕਲੀ ਨੋਟ ਦੇ ਕੇ"।

ਉਹ ਅਗਲੇ ਦਿਨ ਡਾਕਖ਼ਾਨੇ ਗਏ ਸਨ। ਉਹ ਨੋਟ ਬਦਲਾਅ ਕੇ ਲਿਆਂਦਾ ਸੀ ਤੇ ਬੀਬੀ ਸਾਹਮਣੇ ਉਹਨੂੰ ਉਹ ਤੇ ਇਕ ਹੋਰ ਸੌ ਦਾ ਨੋਟ ਦਿੱਤਾ ਸੀ।

"ਇਹ ਨੋਟ ਲਾਲੇ ਮੁਕੰਦੇ ਨੂੰ ਦੇ ਦਿਓ। ਜਦੋਂ ਮੈਂ ਆਪਣੀ ਭਤੀਜੀ ਦਾ ਵਿਆਹ ਕਰਾਂ। ਉਹ ਸੌਦਾ ਦੇ ਦੇਵੇ"। ਉਹ ਲਾਲੇ ਦੀ ਹੱਟੀ ਵੱਲ ਨੂੰ ਤੁਰ ਪਿਆ ਸੀ।

"ਭਾਈ ਬਲਵਿੰਦਰ ਸਿਆਂ, ਇਹ ਹੈ ਰਿਸ਼ਤਾ ਨਾਤਾ ਪ੍ਰਬੰਧ। ਇੱਥੋਂ ਉਸਰਦੀ ਆ ਸਾਕਾਦਾਰੀ"। ਪਾਸ਼ ਫੇਰ ਫਰੈਂਡਰਿਕ ਐਂਗਲਜ਼ ਦੇ ਸਮਾਨਾਂਤਰ ਆਪਣੀ ਫ਼ਿਲਾਸਫ਼ੀ ਘੋਟਣ ਲੱਗ ਪਿਆ ਸੀ। ਬਲਵਿੰਦਰ ਜੱਜ ਨੂੰ ਪਾਸ਼ ਦੀ ਕਵਿਤਾ ਦੀਆਂ ਸਤਰਾਂ ਯਾਦ ਆਈਆਂ ਹਨ।

ਅਤੇ ਇਹ ਲਾਲਸਾ ਕਿ ਉਸ ਦਾ ਨਾਮ ਰਹਿ ਸਕੇ
ਡੂੰਮਣੇ ਦੀ ਮੱਖੀ ਵਾਂਗ
ਉਹਦੇ ਪਿੱਛੇ ਰਹੀ ਲੱਗੀ।

ਉਹ ਆਪੇ ਆਪਣਾ ਬੁੱਤ ਬਣ ਗਿਆ
ਪਰ ਉਸ ਦਾ ਬੁੱਤ ਕਦੇ ਵੀ ਜਸ਼ਨ ਨਾ ਬਣਿਆ।

ਬਲਵਿੰਦਰ ਨੂੰ ਹੁਣ ਆਪਣਾ ਆਪ ਯਾਦ ਆ ਗਿਆ ਹੈ। ਉਦੋਂ ਪੰਜਾਬ ਨੂੰ ਚੌਰਾਸੀ ਦੇ ਗੇੜ ਵਿਚ ਪਾ ਦਿੱਤਾ ਗਿਆ ਸੀ। ਬਲਿਊ ਸਟਾਰ ਓਪਰੇਸ਼ਨ ਨੇ ਪੰਜਾਬੀਆਂ ਨੂੰ ਵੱਡੇ ਜ਼ਖ਼ਮ ਦਿੱਤੇ ਸਨ। ਜਿਸ ਦਿਨ ਗੁਰੂ ਘਰ ਸ਼੍ਰੀ ਹਰਿਮੰਦਰ ਸਾਹਿਬ ’ਤੇ ਹਮਲਾ ਹੋਇਆ, ਉਹ ਉਸ ਤੋਂ ਦੋ ਦਿਨ ਪਹਿਲਾਂ ਅਮਰੀਕਾ ਦੀ ਧਰਤੀ ’ਤੇ ਪੁੱਜ ਗਿਆ ਸੀ। ਫਿਰ ਪੰਜਾਬ ਵੱਲੋਂ ਵੈਣਾਂ ਦੀਆਂ ਖ਼ਬਰਾਂ ਆਉਣ ਲੱਗੀਆਂ। ਉਹ ਸ਼ਾਇਰ ਬਲਵਿੰਦਰ ਜੱਜ ਬਣ ਵੈਣਾਂ ਦੀ ਭਾਸ਼ਾ ਨੂੰ ਕਵਿਤਾ ਦਾ ਰੂਪ ਦਿੰਦਾ।

ਉਨ੍ਹਾਂ ਦਿਨਾਂ ਵਿਚ ਹੀ ਪਾਸ਼ ਦਾ ਵੀ ਕਤਲ ਕਰ ਦਿੱਤਾ ਗਿਆ ਸੀ। ਬਲਵਿੰਦਰ ਨੂੰ ਯਾਦ ਆਇਆ ਉਹ ਉਨ੍ਹਾਂ ਦਿਨਾਂ ਵਿਚ ਪਾਸ਼ ਦੇ ਪਿੰਡ ਤਲਵੰਡੀ ਸਲੇਮ ਗਿਆ ਸੀ। ਆਪਣੇ ਮਹਿਬੂਬ ਉਸਤਾਦ ਸ਼ਾਇਰ ਨੂੰ ਸ਼ਰਧਾਂਜਲੀ ਭੇਂਟ ਕਰਨ। ਸ਼ਾਹਪੁਰ ਵਿਚ ਵੀ ਕੀਰਨੇ ਪੈ ਰਹੇ ਸਨ। ਸਭ ਤੋਂ ਵੱਧ ਅੱਥਰੂ ਮੁਸ਼ਤਾਕ ਦੀਆਂ ਅੱਖਾਂ ਵਿਚ ਸਨ। ਉਸ ਦਿਨ ਉਹਨੂੰ ਮੁਸ਼ਤਾਕ ’ਤੇ ਲਿਖੀ ਕਵਿਤਾ ‘ਕੰਡੇ ਦਾ ਜ਼ਖ਼ਮ’ ਬਹੁਤ ਵੱਡੀ ਲੱਗੀ ਸੀ।

“ਬਦਕਿਸਮਤੀ ਏ ਪਾਸ਼ ਤੂੰ ਸਾਡੇ ਪੰਜਾਬੀਆਂ ਵਿਚ ਜੰਮਿਆ। ਜੇ ਤੂੰ ਕਿਸੇ ਐਫਰੋ ਜਾਂ ਯੂਰਪੀਅਨ ਸਮਾਜ ਵਿਚ ਪੈਦਾ ਹੁੰਦਾ ਤਾਂ ਇਸੇ ਇਕ ਕਵਿਤਾ ਲਈ ਤੈਨੂੰ ਨੋਬਲ ਪ੍ਰਾਈਜ਼ ਮਿਲ ਜਾਣਾ ਸੀ”। ਉਹਨੇ ਮੱਥੇ ’ਤੇ ਹੱਥ ਮਾਰਿਆ ਸੀ।

ਫਿਰ ਉਹ ਕੈਲੇਫੋਰਨੀਆਂ ਪੁੱਜਾ ਸੀ। ਸਾਰੇ ਸ਼ਾਇਰ ਇਕੱਠੇ ਹੋਏ ਸਨ। ਹੱਥਾਂ ਵਿਚ ਮੋਮਬੱਤੀਆਂ ਲੈ ਕੇ ਕੈਂਡਲ ਮਾਰਚ ਕੀਤਾ ਸੀ। ਉਹ ਪਾਸ਼ ਦੀਆਂ ਕਵਿਤਾਵਾਂ ਗਾਉਂਦੇ ਅੱਗੇ ਵਧ ਰਹੇ ਸਨ। ਇਨ੍ਹਾਂ ਸਾਲਾਂ ਵਿਚ ਪੰਜਾਬ ਨਾਲ, ਇਤਿਹਾਸ ਨਾਲ ਬਹੁਤ ਕੁਝ ਵਾਪਰ ਗਿਆ। ਬਲਵਿੰਦਰ ਤਾਂ ਮੁਸ਼ਤਾਕ ਨੂੰ ਭੁੱਲ ਹੀ ਗਿਆ ਸੀ। ਉਵੇਂ ਜਿਵੇਂ ਕੇਂਦਰ ਵੱਲੋਂ ਪੰਜਾਬ ਦੇ ‘ਮੁਸ਼ਤਾਕਾਂ’ ਨੂੰ ਭੁਲਾ ਦੇਣ ਦੀ ਸਾਜ਼ਿਸ਼ ਘੜੀ ਗਈ ਹੋਵੇ। ਸਭ ਪੰਜਾਬ ਵਿਚ ਹੋ ਰਹੀ ਮਾਰਧਾੜ ਵਿਚ ਉਲਝਾ ਦਿੱਤੇ ਗਏ ਸਨ।

ਪੰਦਰਾਂ ਸਾਲਾਂ ਬਾਅਦ ਉਹਨੂੰ ਪਿੰਡ ਚੇਤੇ ਆਇਆ ਸੀ ਤੇ ਮੁਸ਼ਤਾਕ ਵੀ। ਪਾਸ਼ ਦੀ ਸ਼ਹਾਦਤ ਵੇਲ਼ੇ ਗੇੜਾ ਵੱਜਿਆ ਸੀ। ਉਹ ਦੋ ਦਿਨ ਲਈ ਪੰਜਾਬ ਗਿਆ ਸੀ। ਇਕ ਦਿਨ ਤਲਵੰਡੀ ਸਲੇਮ ਤੇ ਦੂਜੇ ਦਿਨ ਪਿੰਡ ਸ਼ਾਹਪੁਰ। ਉਹਨੇ ਉਸ ਗੇੜੇ ਨੂੰ ਪੰਜਾਬ ਜਾਣਾ ਨਹੀਂ ਸੀ ਮੰਨਿਆ। ਪੰਦਰਾਂ ਸਾਲਾਂ ਬਾਅਦ ਵਾਲ਼ਾ ਗੇੜਾ ਹੀ ਉਹਦਾ ਪਹਿਲਾ ਅਸਲ ਗੇੜਾ ਸੀ। ਉਹ ਤੇ ਬੱਚੇ ਚਾਅ ਨਾਲ ਪਿੰਡ ਪੁੱਜੇ ਸਨ। ਪਰ ਉਹ ਪਿੰਡ ਘੱਟ ਹੀ ਰਹੇ ਸਨ। ਉਨ੍ਹਾਂ ਕੋਲ਼ ਚਾਰ ਵੀਕ ਸਨ। ਰਿਸ਼ਤੇਦਾਰਾਂ ਤੇ ਸਾਹਿਤਕਾਰਾਂ ਨੂੰ ਮਿਲਦਿਆਂ ਝੱਟ ਬੀਤ ਗਏ ਸਨ। ਮੁਸ਼ਤਾਕ ਨਾਲ ਖੁੱਲ੍ਹੀਆਂ ਗੱਲਾਂ ਨਾ ਹੋ ਸਕੀਆਂ। ਆਉਣ ਵੇਲ਼ੇ ਹਜ਼ਾਰ-ਹਜ਼ਾਰ ਦੇ ਦੋ ਨੋਟ ਉਹਦੇ ਹੱਥ ’ਤੇ ਰੱਖੇ ਸਨ ਤੇ ਅਗਲੇ ਸਾਲ ਮੁੜ ਮਿਲਣ ਦਾ ਵਾਅਦਾ ਕੀਤਾ ਸੀ।

ਉਹ ਦੋ ਸਾਲ ਬਾਅਦ ਦੁਬਾਰਾ ਪਿੰਡ ਗਿਆ ਸੀ। ਪਹਿਲਾ ਵੀਕ ਉਹ ਪਿੰਡ ਹੀ ਰਿਹਾ ਸੀ। ਨਵਦੀਪ ਨੇ ਅਖੰਡ ਪਾਠ ਰਖਵਾਉਣਾ ਸੀ। ਉਹ ਦੂਜੇ ਦਿਨ ਮੁਸ਼ਤਾਕ

ਦੇ ਘਰ ਪੁੱਜਾ ਸੀ। ਹੁਣ ਉਹ ਪਿੰਡ ਦਾ ਮਾਲ ਡੰਗਰ ਨਹੀਂ ਚਾਰਦੇ ਸਨ। ਚਰਾਂਦਾਂ ਖ਼ਤਮ ਹੋ ਗਈਆਂ ਸਨ। ਲੋਕਾਂ ਨੇ ਪਸ਼ੂ ਰੱਖਣੇ ਹੀ ਬੰਦ ਕਰ ਦਿੱਤੇ ਸਨ। ਬਲਦ ਤਾਂ ਗਾਇਬ ਹੀ ਹੋ ਗਏ ਸਨ। ਖੇਤੀ ਟ੍ਰੈਕਟਰਾਂ ਨਾਲ ਹੋਣ ਲੱਗੀ ਸੀ। ਦੁੱਧ ਲਈ ਇਕ ਜਾਂ ਦੋ ਮੱਝਾਂ ਹੁੰਦੀਆਂ। ਬਿਹਾਰੀ ਨੌਕਰ ਹੀ ਪੱਠਿਆਂ ਦਾ ਪ੍ਰਬੰਧ ਕਰਦੇ। ਨਜ਼ੀਰੇ ਕੋਲ਼ ਆਪਣੀਆਂ ਭੇਡਾਂ ਤੇ ਬੱਕਰੀਆਂ ਸਨ। ਉਸ ਨੇ ਇਹ ਬਲਵਿੰਦਰ ਦੀ ਮੱਦਦ ਨਾਲ ਖ਼ਰੀਦੀਆਂ ਸਨ। ਉਹਨੇ ਆਪਣੀ ਧੀ ਸੀਭੋ ਤੇ ਦੋਨੋਂ ਮੁੰਡੇ ਵਿਆਹ ਲਏ ਸਨ। ਅਗਾਂਹ ਉਨ੍ਹਾਂ ਦੇ ਬੱਚੇ ਵੀ ਜੁਆਨ ਹੋ ਗਏ ਸਨ। ਦੋਨੋਂ ਮੁੰਡੇ ਸ਼ਹਿਰ ਦੁਕਾਨਾਂ 'ਤੇ ਕੰਮ ਲੱਗੇ ਹੋਏ ਸਨ। ਮੁਸ਼ਤਾਕ ਦਿਹਾੜੀ ਦੱਪਾ ਕਰਦਾ ਸੀ।

ਉਹ ਬਲਵਿੰਦਰ ਨੂੰ ਘਰ ਆਏ ਨੂੰ ਦੇਖ ਕੇ ਬਹੁਤ ਖ਼ੁਸ਼ ਹੋਇਆ ਸੀ ਪਰ ਉਹਨੂੰ ਘੋਨਾ ਮੋਨਾ ਹੋਇਆ ਦੇਖ, ਅੰਗਰੇਜ਼ਾਂ ਵਰਗੀ ਦਾੜ੍ਹੀ ਤੇ ਕੱਪੜੇ ਦੇਖ ਕੇ ਉਸ ਤੋਂ ਰਹਿ ਨਾ ਹੋਇਆ।

"ਹਾਂ, ਬਈ ਪ੍ਰੋਫ਼ੈਸਰਾ, ਤੁਸੀਂ ਜਿਹੜੇ 'ਮਰੀਕਾਂ ਨੂੰ ਗਾਲ੍ਹਾਂ ਕੱਢਦੇ ਹੁੰਦੇ ਸੀ। ਹੁਣ ਉੱਥੇ ਈ ਦਿਲ ਲਾ ਲਿਆ। ਲੱਗਦੈ 'ਮਰੀਕਾ ਤੁਹਾਡੇ ਸੂਤ ਬਹਿ ਗਿਆ। ਇੱਥੇ ਮਾੜ੍ਹਤਾਂ ਦਾ ਕੀ ਬਣੂੰਗਾ"?

ਬਲਵਿੰਦਰ ਖਸਿਆਨੀ ਜਿਹੀ ਹਾਸੀ ਹੱਸਿਆ ਸੀ। ਉਹਦੇ ਸਵਾਲਾਂ ਦਾ ਜਵਾਬ ਉਹਦੇ ਕੋਲ਼ ਨਹੀਂ ਸੀ। ਉਹਨੇ ਆਲ਼ੇ ਦੁਆਲ਼ੇ ਦੇਖਿਆ। ਮੁਸ਼ਤਾਕ ਦਾ ਉਹੀ ਘਰ ਸੀ ਜੋ ਸਤਾਰਾਂ ਸਾਲ ਪਹਿਲਾਂ ਛੱਡ ਕੇ ਗਿਆ ਸੀ। ਉਹੀ ਦੌਣ ਵਾਲ਼ੇ ਮੰਜੇ ਸਨ। ਅਮਰੀਕਾ ਜਾਣ ਵੇਲ਼ੇ ਆਪਣੇ ਹੱਥੀਂ ਨਲਕਾ ਲਗਵਾ ਕੇ ਦੇ ਕੇ ਗਿਆ ਸੀ। ... ਫਿਰ ਉਹਨੂੰ ਆਪਣਾ ਘਰ ਯਾਦ ਆਇਆ। ਉਦੋਂ ਉਨ੍ਹਾਂ ਦੇ ਦੋ ਕਮਰੇ ਸਨ ਤੇ ਮੋਹਰੇ ਬਰਾਂਡਾ। ਉੱਪਰ ਇਕ ਕਮਰੇ ਦਾ ਚੁਬਾਰਾ ਸੀ। ਹੁਣ ਦੋ ਕਨਾਲਾਂ ਵਿਚ ਅਮਰੀਕਾ ਵਾਲ਼ੇ ਨਕਸ਼ੇ ਤਹਿਤ ਕੋਠੀ ਬਣਾਈ ਹੋਈ ਹੈ। ਨਲ਼ਕੇ ਦੀ ਜਗ੍ਹਾ ਸਬਮਰਸੀਬਲ ਮੋਟਰ ਨੇ ਲੈ ਲਈ ਹੈ। ਸਾਇਕਲਾਂ ਦੀ ਜਗ੍ਹਾ ਲਗਜ਼ਰੀ ਗੱਡੀਆਂ ਆ ਗਈਆਂ ਹਨ। ਘਰ ਵਿਚ ਪਏ ਵੱਡੀਆਂ-ਵੱਡੀਆਂ ਸਕਰੀਨਾਂ ਵਾਲ਼ੇ ਟੈਲੀਵੀਜ਼ਨ, ਕੈਮਰੇ, ਮੋਬਾਇਲ ਤੇ ਲੈਪਟਾਪ ਨਜ਼ਰ ਆ ਰਹੇ ਹਨ। ਨਜ਼ੀਰੇ ਦੀ ਪੋਤੀ ਰੇਸ਼ਮਾ ਪਿੱਤਲ ਵਾਲ਼ੇ ਗਿਲਾਸਾਂ ਵਿਚ ਚਾਹ ਲੈ ਕੇ ਆਈ ਸੀ। ਭਾਂਡਿਆਂ ਦੇ ਖੜਾਕ ਨੇ ਉਹਦਾ ਧਿਆਨ ਤੋੜਿਆ ਸੀ। ਉਹਨੇ ਚਾਹ ਦਾ ਗਿਲਾਸ ਚੁੱਕਿਆ ਸੀ।

"ਚਾਚਾ, ਕਿੱਦਾਂ? ਮੈਂ ਪਿਛਲੀ ਵਾਰ ਦੋ ਹਜ਼ਾਰ ਰੁਪਈਆ ਦੇ ਗਿਆ ਸੀ। ਉਹ ਖ਼ਰਚ ਲਏ? ਫਿਰ ਤੈਨੂੰ ਹੋਰ ਵੀ ਦੇਣੇ ਆ"। ਬਲਵਿੰਦਰ ਨੇ ਉਹਦੇ ਸਵਾਲ ਤੋਂ ਧਿਆਨ ਲਾਂਭੇ ਕਰਨ ਲਈ ਖ਼ਰਚ ਵਾਲ਼ੀ ਗੱਲ ਕੀਤੀ ਸੀ। ਨਾਲ ਚਾਹ ਦਾ ਘੁੱਟ ਭਰਿਆ ਸੀ।

ਮੁਸ਼ਤਾਕ ਨੇ ਪਜਾਮੇ ਦੇ ਨੇਫੇ ਵਿੱਚੋਂ ਹਜ਼ਾਰ-ਹਜ਼ਾਰ ਦੇ ਦੋ ਨੋਟ ਕੱਢੇ ਸਨ। ਉਨ੍ਹਾਂ ਦੁਆਲ਼ੇ ਲਪੇਟਿਆ ਮੋਮਜਾਮਾ ਤਾਂ ਫਟ ਗਿਆ ਸੀ ਪਰ ਨੋਟ ਅਜੇ ਸਾਬਤ ਸਨ। ਉਨ੍ਹਾਂ ਦੀ ਹਾਲਤ ਉਸ ਸੌ ਦੇ ਨੋਟ ਵਰਗੀ ਬਣ ਗਈ ਸੀ, ਜਿਹੜਾ ਲਾਲੇ ਮੁਕੰਦੇ ਨੇ ਲੈਣ ਤੋਂ ਨਾਂਹ ਕਰ ਦਿੱਤੀ ਸੀ। ਉਸ ਨੇ ਹੁਣ ਨੋਟ ਸਿੱਧੇ ਕੀਤੇ ਸਨ।

"ਮੁੰਡਿਆ, ਇਹ ਰੇਸ਼ਮਾ ਦੇ ਵਿਆਹ 'ਤੇ ਕੰਮ ਆਉਣਗੇ"। ਉਹਨੇ ਦਰ

ਵੱਲ ਮੂੰਹ ਕਰ ਕੇ ਬੈਠੀ ਰੇਸ਼ਮਾ ਵੱਲ ਇਸ਼ਾਰਾ ਕੀਤਾ ਸੀ।

ਜਦੋਂ ਉਹ ਘਰੋਂ ਤੁਰਿਆ ਸੀ। ਟੈਲੀਵੀਜ਼ਨ 'ਤੇ ਖ਼ਬਰਾਂ ਚੱਲ ਰਹੀਆਂ ਸਨ। 'ਅੱਜ ਸੰਨ ਦੋ ਹਜ਼ਾਰ ਇਕ ਵਿਚ ਭਾਰਤ ਦੀ ਵਿਕਾਸ ਦਰ... ਪ੍ਰਤੀਸ਼ਤ ਤਕ ਪੁੱਜੀ।... ਪ੍ਰਤੀਸ਼ਤ ਵਾਧਾ ਹੋਇਆ। ਚੁਰੰਜਾ ਸਾਲਾਂ ਵਿਚ ਦੇਸ਼ ਤਰੱਕੀ ਦੇ ਰਾਹ 'ਤੇ''। ਬਲਵਿੰਦਰ ਦਾ ਸਿਰ ਚਕਰਾਉਣ ਲੱਗ ਪਿਆ ਸੀ। ਉਹ ਛਿੱਥਾ ਪੈ ਗਿਆ ਸੀ। ਉਹ ਮਨੋਂ ਮਨੀ ਆਪਣੇ ਆਪ ਨੂੰ ਤੇ ਆਪਣੀ ਲਹਿਰ ਨੂੰ ਵੀ ਕੋਸਣ ਲੱਗ ਪਿਆ ਸੀ। ਉਸ ਤੋਂ ਉੱਥੇ ਹੋਰ ਬੈਠਿਆ ਨਹੀਂ ਸੀ ਗਿਆ। ਗ਼ਰੀਬੀ... ਭੁੱਖਮਰੀ ਦੇ ਕੰਡੇ ਨੇ ਪਤਾ ਨਹੀਂ ਕਿੰਨੇ ਲੋਕਾਂ ਨੂੰ ਜ਼ਖ਼ਮ ਦਿੱਤੇ ਹੋਏ ਹਨ। ਉਸ ਹਉਕਾ ਲਿਆ ਸੀ। ਉਹ ਅਖੰਡ ਪਾਠ ਦੇ ਕੰਮ ਲਈ ਸੱਦਾ ਦੇ ਕੇ ਘਰ ਨੂੰ ਤੁਰ ਪਿਆ ਸੀ।

ਮੁਸ਼ਤਾਕ, ਰੇਸ਼ਮਾ ਤੇ ਉਹਦੀ ਮਾਂ ਕਿਵੇਂ ਕੰਮ ਲਈ ਨੱਠੇ ਭੱਜੇ ਫਿਰਦੇ ਰਹੇ, ਉਹ ਬਲਵਿੰਦਰ ਨੂੰ ਹੁਣ ਵੀ ਉਵੇਂ ਦਿਖਾਈ ਦੇ ਰਹੇ ਹਨ। ਭੋਗ ਵਾਲ਼ੇ ਦਿਨ ਤਾਂ ਮੁਸ਼ਤਾਕ ਦਾ ਸਾਰਾ ਟੱਬਰ ਕੰਮ ਵੀ ਕਰ ਰਿਹਾ ਸੀ ਤੇ ਪ੍ਰਬੰਧ ਵੀ ਦੇਖ ਰਿਹਾ ਸੀ। ਬਲਵਿੰਦਰ ਹੁਰਾਂ ਦੇ ਗੁਆਂਢੀ ਕੇਹਰ ਸਿੰਘ ਥਾਂਦੀ ਨੇ ਉਹਨਾਂ ਨੂੰ ਮਸ਼ਕਰੀ ਕੀਤੀ ਸੀ।

''ਆਹ ਬਈ ਅਮਰੀਕਨਾਂ ਨੇ ਤਾਂ ਆਪਣੇ ਘਰ ਦੇ ਮੋਹਤਵਾਰ ਤੇਲੀ ਬਣਾ ਲਏ''।

ਸਾਰੇ ਜੀਆਂ ਦੀ ਤੋਰ ਢਿੱਲੀ ਪੈ ਗਈ ਸੀ। ਇਹ ਕੰਡਾ ਵੀ ਬਹੁਤ ਮਾਰ ਕਰਦਾ। ਬਲਵਿੰਦਰ ਨੂੰ ਹਿੰਦੁਸਤਾਨ ਦੀ ਪੌਣੀ ਆਬਾਦੀ ਇਸ ਕੰਡੇ ਨਾਲ ਜ਼ਖ਼ਮੀ ਹੋਈ ਦਿਸੀ। ''ਕੀ ਛੋਟੀ ਜਾਤ ਦਾ ਹੋਣਾ ਕੋਈ ਗੁਨਾਹ ਹੈ''? ਉਹਨੇ ਆਪਣੇ ਆਪ ਨੂੰ ਹੀ ਸਵਾਲ ਕੀਤਾ ਹੈ। ''ਇਸ ਦੇਸ਼ ਵਿਚ ਸ਼ਾਇਦ ਇਹ ਸਭ ਤੋਂ ਵੱਡਾ ਗੁਨਾਹ ਹੈ।' ਉਸ ਗ਼ੁੱਸੇ ਵਿਚ ਮੁੱਠੀ ਮੀਟੀ ਹੈ। ਇਹ ਕੇਹਰ ਸੁੰਹ ਦਾ ਟੱਬਰ ਘੱਟ ਜ਼ਮੀਨ ਵਾਲ਼ਾ ਹੈ ਪਰ ਬੋਲ ਬਾਣੀ ਵਿਚ ਆਪਣੇ ਆਪ ਨੂੰ ਮਨੂ ਦੀ ਕੁਲ 'ਚੋਂ ਸਮਝਦਾ। ਪਹਿਲਾਂ ਇਹ ਬਲਵਿੰਦਰ ਹੁਰਾਂ ਨੂੰ ਕਿਹੜਾ ਬਖ਼ਸ਼ਦੇ ਹੁੰਦੇ ਸੀ। ਬਲਵਿੰਦਰ ਤੇ ਕੇਹਰ ਸੁੰਹ ਦੇ ਟੱਬਰ ਇਕ ਦੂਜੇ ਦੇ ਆਵਤ 'ਤੇ ਚਲੇ ਜਾਂਦੇ ਹੁੰਦੇ ਸਨ। ਬਲਵਿੰਦਰ ਹੁਰੀਂ ਘਰੋਂ ਲੇਟ ਤੁਰਨਾ। ਉਹਨੀਂ ਕਹਿਣਾ–

''ਚਾਹੇ ਖੂਹ ਚੋਂ ਝੋਟਾ ਕੱਢ ਲਿਆ ਚਾਹੇ ਕੰਬੋਅ ਘਰ ਚੋਂ ਕੱਢ ਲਏ''।

ਬਲਵਿੰਦਰ ਨੂੰ ਜ਼ੋਰ ਨਾਲ ਝਟਕਾ ਲੱਗਾ ਹੈ। ਉਹ ਆਪ ਵੀ ਸੰਭਲਿਆ ਹੈ ਤੇ ਉਦੋਂ ਮੁਸ਼ਤਾਕ ਹੁਰਾਂ ਨੂੰ ਵੀ ਸੰਭਾਲ ਲਿਆ ਸੀ। ਖ਼ਾਸਕਰ ਨਵੀਂ ਪੀੜ੍ਹੀ ਨੂੰ ਪੁੱਤ ਬੱਚਾ ਕਰ ਕੇ ਪੁਚਕਾਰ ਲਿਆ ਸੀ। ਉਹ ਫੇਰ ਕੰਮ ਲੱਗ ਗਏ ਸਨ।

ਜਦੋਂ ਉਹ ਪਿਛਲੇ ਸਾਲ ਸੁੱਖੀ ਦਾ ਵਿਆਹ ਕਰਨ ਗਏ। ਮੁਸ਼ਤਾਕ ਖ਼ੁਸ਼ ਬੜਾ ਸੀ। ਜਿਸ ਦਿਨ ਉਸ ਨੇ ਲਲਕਾਰੇ ਮਾਰ ਕੇ ਮੁੰਡੀਰ ਭਜਾਈ। ਸਾਰੇ ਉਹਦੀ ਬਹਾਦਰੀ ਨੂੰ ਵਡਿਆ ਰਹੇ ਸਨ। ਨਵਦੀਪ ਉਹਨੂੰ ਐਵਾਰਡ ਵਜੋਂ ਲੰਬਾ ਕੋਟ ਦੇ ਕੇ ਆਈ ਸੀ। ਸਫ਼ੈਦਪੋਸ਼ ਦੇ ਪੜਪੋਤੇ ਤੇ ਉਨ੍ਹਾਂ ਦੇ ਨਾਲ ਦੇ ਮੁਸ਼ਤਾਕ 'ਤੇ ਕਚੀਚੀਆਂ ਵੱਟ ਰਹੇ ਸਨ। ਸਫ਼ੈਦਪੋਸ਼ ਕਿਆਂ ਨੇ ਬਹੁਤੇ ਮੁਰੱਬੇ ਤਾਂ ਨਸ਼ਿਆਂ ਵਿਚ ਫਸ ਕੇ ਬਿਲੇ ਲਾ ਦਿੱਤੇ ਸਨ। ਉਹਨਾਂ ਕੋਲ਼ ਜ਼ਮੀਨ ਦੇ ਤੀਹ ਕੁ ਕਿੱਲੇ ਰਹਿ ਗਏ ਸਨ ਪਰ ਅਜੇ ਉਹਨਾਂ ਆਪਣੀ ਜਗੀਰੂ ਹੈਂਕੜ ਨਹੀਂ ਸੀ ਛੱਡੀ।... ਬਲਵਿੰਦਰ ਨੂੰ ਅੱਚੋਆਈ ਲੱਗੀ

ਹੋਈ ਹੈ। ਮੁਸ਼ਤਾਕ ਨਾਲ ਇਹ ਕਿਵੇਂ ਸਾਰਾ ਕੁਝ ਵਾਪਰ ਗਿਆ? ਉਹ ਇਹ ਸੋਚ ਕੇ ਮੁਸ਼ਤਾਕ ਵਰਗੇ ਬੰਦਿਆਂ ਲਈ ਤਾਂ ਹਿੰਦੁਸਤਾਨ ਵਿਚ ਕੰਡਿਆਂ ਦੀ ਸੇਜ ਹੀ ਵਿਛੀ ਹੋਈ ਹੈ ਤੇ ਸਾਰੀ ਦੇਹ ਜ਼ਖ਼ਮਾਂ ਨਾਲ ਭਰੀ ਹੋਈ ਹੈ, ਲਿਵਿੰਗ ਰੂਮ ਵਿਚ ਆ ਗਿਆ ਹੈ।

ਜੱਜ ਦਾ ਇਹ ਬਰੈਂਟਵੁੱਡ ਵਾਲ਼ਾ ਘਰ ਬਹੁਤ ਸੁੰਦਰ ਹੈ। ਉੱਥੇ ਘਰਾਂ ਵਿਚ ਕਲਾਸਕ ਪੋਰਟਰੇਟ ਲਗਾਉਣ ਦਾ ਰਿਵਾਜ਼ ਹੈ। ਲਿਵਿੰਗ ਰੂਮ ਵਿਚ 'ਬੁੱਢਾ ਤੇ ਸਮੁੰਦਰ' ਨਾਵਲ ਦੀ ਪੇਂਟਿੰਗ ਲੱਗੀ ਹੋਈ ਹੈ। ਇਹ ਕਲਾ ਦਾ ਸਿਖ਼ਰ ਛੂਹ ਰਹੀ ਹੈ। ਸਮੁੰਦਰ ਵਿਚ ਤੂਫ਼ਾਨ ਆਇਆ ਹੋਇਆ ਹੈ। ਬੁੱਢਾ ਉਹਦਾ ਸਾਹਮਣਾ ਕਰ ਰਿਹਾ ਹੈ। ਜੱਜ ਨੇ ਉਸ ਪੋਰਟਰੇਟ 'ਤੇ ਨਜ਼ਰ ਗੱਡੀ ਹੋਈ ਹੈ। ਉਸ ਬੁੱਢੇ ਦੀ ਜਗ੍ਹਾ ਮੁਸ਼ਤਾਕ ਨੇ ਲੈ ਲਈ ਹੈ।

ਥੋੜ੍ਹੇ ਦਿਨ ਪਹਿਲਾਂ ਬਲਵਿੰਦਰ ਨੂੰ ਫ਼ੋਨ ਰਾਹੀਂ ਖ਼ਬਰ ਪੁੱਜੀ ਸੀ। ਉਸ ਘਟਨਾ ਦੇ ਸ਼ਬਦ ਉਹਦੇ ਜ਼ਿਹਨ ਵਿਚ ਬਣਨ ਲੱਗ ਪਏ ਹਨ।

ਉਸ ਦਿਨ ਦੀਵਾਲੀ ਸੀ। ਨਜ਼ੀਰੇ ਨੇ ਬੱਕਰਾ ਵੱਢਿਆ ਹੋਇਆ ਸੀ। ਸਵੇਰ ਦਾ ਮੀਟ ਵੇਚ ਰਿਹਾ ਸੀ। ਸ਼ਾਮ ਨੂੰ ਸਫ਼ੈਦਪੋਸ਼ ਦਾ ਪੜਪੋਤਾ ਤੇ ਉਹਦਾ ਮਿੱਤਰ ਵੀ ਮੀਟ ਲੈਣ ਆਏ ਸਨ। ਉਹ ਤੱਕ ਕੇ ਆਏ ਸਨ। ਉਨ੍ਹਾਂ ਪੰਜ ਕਿੱਲੋ ਮੀਟ ਪੁਆ ਲਿਆ ਪਰ ਪੈਸੇ ਦੇਣ ਵੇਲ਼ੇ ਖਹਿਬੜ ਪਏ। ਜਦੋਂ ਨਜ਼ੀਰੇ ਨੇ ਪੈਸਿਆਂ ਲਈ ਜ਼ੋਰ ਪਾਇਆ। ਉਨ੍ਹਾਂ ਨਜ਼ੀਰੇ ਦੇ ਥੱਪੜ ਜੜ ਦਿੱਤਾ। ਤੇੜ ਪਾਇਆ ਕੁੜਤਾ ਲੀਰਾਂ-ਲੀਰਾਂ ਕਰ ਦਿੱਤਾ। ਰੌਲਾ ਰੱਪਾ ਸੁਣ ਕੇ ਮੁਸ਼ਤਾਕ ਵੀ ਭੱਜਿਆ ਆਇਆ ਸੀ। ਉਹਦੇ ਹੱਥ ਵਿਚ ਦਾਤ ਸੀ। ਉਸ ਨੇ ਨਾ ਅੱਗਾ ਵੇਖਿਆ ਤੇ ਨਾ ਪਿੱਛਾ। ਦਾਤ ਵਰ੍ਹਾਉਣਾ ਸ਼ੁਰੂ ਕਰ ਦਿੱਤਾ। ... ਮੁੰਡੇ ਫਿਰ ਭੱਜ ਗਏ ਸਨ। ਮੁਸ਼ਤਾਕ ਦੇ ਹੱਥ ਉਨ੍ਹਾਂ ਦਾ ਮੋਟਰ ਸਾਇਕਲ ਆ ਗਿਆ ਸੀ। ਦਾਤ ਮੋਟਰ ਸਾਇਕਲ 'ਤੇ ਵਰ੍ਹਿਆ ਸੀ। ਟਾਇਰ ਟਿਊਬ ਵੱਢ ਸੁੱਟੇ ਸਨ। ਮੋਟਰ ਸਾਇਕਲ ਦਾ ਕਚਰਾ-ਕਚਰਾ ਕਰ ਦਿੱਤਾ ਸੀ। ਉਹ ਘਰ ਨੂੰ ਜਾ ਰਿਹਾ ਸੀ। ਉਹਦੇ ਪੈਰਾਂ ਨਾਲ ਉੱਡ ਰਹੀ ਧੂੜ ਨਾਲ ਅਸਮਾਨ ਘਸਮੈਲ਼ਾ ਹੋ ਗਿਆ ਸੀ।

ਮੁੰਡਿਆਂ ਨੂੰ ਨਮੋਸ਼ੀ ਮਾਰ ਗਈ ਸੀ। ਉਹ ਵਿਦਿਆਰਥੀ ਸਨ। ਕਾਲਜ ਕੀ ਮੂੰਹ ਦਿਖਾਉਂਦੇ। ਉੱਥੋਂ ਡਰ ਕੇ ਭੱਜਣਾ ਤੇ ਮੋਟਰ ਸਾਇਕਲ ਦਾ ਕਚਰਾ-ਕਚਰਾ ਹੋਣਾ, ਉਨ੍ਹਾਂ ਨੂੰ ਚਿੜਾ ਰਹੇ ਸਨ। ਜਦੋਂ ਉਹ ਮੁਸ਼ਤਾਕ ਦੇ ਮੋਹਰੇ-ਮੋਹਰੇ ਭੱਜੇ, ਉੱਥੇ ਮਲੱਖ ਥੋੜ੍ਹੀ ਸੀ? ਜਨਤਾ ਤਾੜੀਆਂ ਮਾਰ ਦੇ ਹੱਸੀ ਸੀ। ਉਨ੍ਹਾਂ ਬਦਲਾ ਲੈਣ ਲਈ ਸਕੀਮ ਘੜੀ। ਨਜ਼ੀਰੇ ਦੀ ਪੋਤੀ ਰੇਸ਼ਮਾ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਗਿਆਰ੍ਹਵੀਂ ਦੀ ਵਿਦਿਆਰਥਣ ਸੀ। ਅੱਜਕਲ੍ਹ ਦੇਸ਼ ਵਿਚ ਬਲਾਤਕਾਰ ਦਾ ਕੰਡਾ ਚੋਭਿਆ ਜਾਂਦਾ ਹੈ। ਰੇਸ਼ਮਾ ਨਾਲ ਵੀ ਖੇਹ ਖ਼ਰਾਬੀ ਕੀਤੀ ਗਈ ਸੀ। ਪੰਜ ਜਣਿਆਂ ਨੇ ਉਹਨੂੰ ਇਹ ਜ਼ਖ਼ਮ ਦਿੱਤਾ ਸੀ।... ਪਰ ਕੁੜੀ ਚੁੱਪ ਕਰ ਗਈ ਸੀ। ਉਹਨੂੰ ਆਪਣੇ ਘਰ ਦੇ ਹਲਾਤ ਦਾ ਪਤਾ ਸੀ। ਉਹਨੇ ਉੱਘ ਸੁੱਘ ਨਾ ਨਿਕਲਣ ਦਿੱਤੀ।

ਉਨ੍ਹਾਂ ਮੁੰਡਿਆਂ ਨੇ ਰੇਸ਼ਮਾ ਨਾਲ ਕੀਤੇ ਕੁਕਰਮ ਦੀ ਮੋਬਾਇਲ ਨਾਲ ਮੂਵੀ ਬਣਾਈ ਹੋਈ ਸੀ। ਕੁਝ ਦਿਨਾਂ ਬਾਅਦ ਉਨ੍ਹਾਂ ਉਹ ਇੰਟਰਨੈੱਟ 'ਤੇ ਪਾ ਦਿੱਤੀ। ਉਸ

ਦੇ ਵੀਡਿਓ ਕਲਿੱਪ ਬਣ ਗਏ। ਮੋਬਾਇਲਾਂ ਵਿਚ ਉਹ ਕਲਿੱਪ ਘੁੰਮਣ ਲੱਗੇ।

"ਭਾਈਆ, ਕਲਯੁੱਗ ਆ ਗਿਆ। ਹੁਣ ਗ਼ਰੀਬਾਂ ਦੀਆਂ ਧੀਆਂ ਧਿਆਣੀਆਂ ਦੀ ਕੋਈ ਇੱਜ਼ਤ ਨਹੀਂ ਰਹਿ ਗਈ"। ਦੌਲੇ ਦੀ ਨੂੰਹ ਨੇ ਮੋਬਾਇਲ ਵਾਲ਼ੇ ਕਲਿੱਪ ਆਪਣੇ ਸਹੁਰੇ ਨੂੰ ਦਿਖਾਉਂਦਿਆਂ ਕਿਹਾ ਸੀ।

ਇਨ੍ਹਾਂ ਕਲਿੱਪਾਂ ਬਾਰੇ ਦੌਲੇ ਨੇ ਨਾ ਚਾਹੁੰਦਿਆਂ ਹੋਇਆਂ ਵੀ ਮੁਸ਼ਤਾਕ ਨੂੰ ਦੱਸ ਦਿੱਤਾ ਸੀ। ਉਸ ਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ ਸੀ। ਉਹ ਦਾਤ ਚੁੱਕ ਕੇ ਮੁੰਡਿਆਂ ਦੀ ਭਾਲ਼ ਵਿਚ ਤੁਰ ਪਿਆ ਸੀ।

... ਤੇ ਅੱਜ ਸੁੱਖੀ ਨੇ ਬਲਵਿੰਦਰ ਨੂੰ ਉਹਦੀ ਖ਼ਬਰ ਸੁਣਾ ਦਿੱਤੀ ਹੈ। ਉਹਨੂੰ ਉਸ ਖ਼ਬਰ 'ਤੇ ਯਕੀਨ ਨਹੀਂ ਆ ਰਿਹਾ। ਉਹਨੂੰ ਖ਼ਿਆਲ ਆਇਆ ਪਰਸੋਂ ਰਾਤ ਦੀ ਘਟਨਾ ਵਾਪਰੀ ਹੋਈ ਹੈ। ਅਖ਼ਬਾਰ ਵਿਚ ਅੱਜ ਖ਼ਬਰ ਵੀ ਤਾਂ ਆਈ ਹੋਏਗੀ? ਉਹਨੇ ਇੰਟਰਨੈੱਟ ਓਪਨ ਕਰ ਕੇ ਅਖ਼ਬਾਰ ਦਾ ਮੁੱਖ ਪੰਨਾ ਫਰੋਲਿਆ ਹੈ। ਉਹ ਅਗਲੇ ਪੰਨੇ 'ਤੇ ਜਾਂਦਾ ਹੈ। ... ਕਿੰਨੇ ਪੰਨੇ ਫਰੋਲ ਮਾਰੇ ਹਨ। ਖ਼ਬਰ ਕਿਤੇ ਰੜਕ ਨਹੀਂ ਰਹੀ। ਫੇਰ ਉਹਨੇ ਆਪਣੇ ਜ਼ਿਲ੍ਹੇ ਵਾਲ਼ਾ ਲੋਕਲ ਪੰਨਾ ਦੇਖਿਆ ਹੈ। ਹੇਠਾਂ ਜਿਹੇ ਇਕ ਕਾਲਮ ਦੀ ਛੋਟੀ ਜਿਹੀ ਖ਼ਬਰ ਨਜ਼ਰੀਂ ਪਈ ਹੈ।

-ਮੁਸ਼ਤਾਕ (65 ਸਾਲ) ਵਾਸੀ ਸ਼ਾਹਪੁਰ ਸੜਕ ਹਾਦਸੇ ਵਿਚ ਹਲਾਕ ਹੋ ਗਿਆ ਹੈ। ਕੱਲ੍ਹ ਸ਼ਾਮੀਂ ਘੁਸਮੁਸੇ ਜਿਹੇ ਵਿਚ ਉਹ ਸਾਇਕਲ 'ਤੇ ਪਿੰਡ ਨੂੰ ਜਾ ਰਿਹਾ ਸੀ। ਕਿਸੇ ਵਹੀਕਲ ਦੀ ਫੇਟ ਨਾਲ ਉਸ ਦੇ ਮਾਰੇ ਜਾਣ ਦੀ ਖ਼ਬਰ ਹੈ। ਵਹੀਕਲ ਵਾਲ਼ੇ ਹਨੇਰੇ ਵਿਚ ਭੱਜਣ ਵਿਚ ਸਫ਼ਲ ਹੋ ਗਏ ਹਨ। ਪੁਲੀਸ ਦੋਸ਼ੀਆਂ ਦੀ ਭਾਲ਼ ਕਰ ਰਹੀ ਹੈ।

ਬਲਵਿੰਦਰ ਨੂੰ ਐਕਸੀਡੈਂਟ ਦੀ ਖ਼ਬਰ ਝੂਠੀ ਲੱਗੀ ਹੈ। ਉਹ ਸੋਚਣ ਲੱਗਿਆ- 'ਮੁਸ਼ਤਾਕ ਮਰਨ ਵਾਲ਼ਾ ਬੰਦਾ ਨਹੀਂ ਸੀ। ਉਹਨੂੰ ਜ਼ਰੂਰ ਸਫ਼ੈਦਪੋਸ਼ਾਂ ਨੇ ਮਰਵਾਇਆ ਹੋਊ। ਉਹ ਐਰਾ-ਗ਼ੈਰਾ ਨਹੀਂ ਸੀ। ਖਾੜਕੂ ਬੰਦਾ ਸੀ। ਆਖ਼ਰ ਉਹ ਪਾਸ਼ ਦੀ ਕਵਿਤਾ ਦਾ ਪਾਤਰ ਸੀ।... ਉਹ ਅਣਹੋਇਆ ਸੀ? ... ਨ੍ਹੀਂ। ਉਹਨੇ ਤਾਂ ਸਫ਼ੈਦਪੋਸ਼ਾਂ ਦੇ ਆਹੂ ਲਾਹੁਣੇ ਸਨ ਪਰ...।'

ਉਸ ਦੀਆਂ ਅੱਖਾਂ ਵਿਚ ਅੱਥਰੂਆਂ ਦਾ ਹੜ੍ਹ ਆ ਗਿਆ ਹੈ। ਉਹਦੀ ਆਵਾਜ਼ ਨਹੀਂ ਨਿਕਲ ਰਹੀ। ਘੰਡੀ ਵੱਜਣ ਲੱਗ ਪਈ ਹੈ। ਉਸ ਨੇ ਟਿਸ਼ੂ ਪੇਪਰ ਚੁੱਕੇ ਹਨ। ਨੱਕ ਸਾਫ਼ ਕੀਤਾ ਹੈ। ਅੱਖਾਂ... ਗੱਲ੍ਹਾਂ 'ਤੇ ਵੀ ਟਿਸ਼ੂ ਪੇਪਰ ਫੇਰਿਆ ਹੈ। ਉਹ ਪਾਸ਼ ਦੀ ਤਸਵੀਰ ਦੇ ਸਾਹਮਣੇ ਖੜ੍ਹ ਗਿਆ ਹੈ। ਉਹਨੂੰ ਲੱਗ ਰਿਹਾ ਜਿਵੇਂ ਪਾਸ਼ ਦੀਆਂ ਅੱਖਾਂ ਵਿੱਚੋਂ ਵੀ ਹੰਝੂ ਡਿੱਗ ਰਹੇ ਹੋਣ ਪਰ ਇਹ ਤਾਂ ਉਹਦੇ ਆਪਣੇ ਹੀ ਅੱਥਰੂ ਹਨ। ਜਿਉਂ ਹੀ ਉਹਦੇ ਇਹ ਹੰਝੂ ਕਾਰਪੈਟ 'ਤੇ ਡਿੱਗਦੇ ਹਨ, ਅੱਖਰਾਂ ਦਾ ਰੂਪ ਲਈ ਜਾ ਰਹੇ ਹਨ। ਕਵਿਤਾ ਬਣੀ ਜਾ ਰਹੀ ਹੈ।

ਉਸ ਦੇ ਘਰ ਤੋਂ ਖੂਹ ਤਕ ਰਾਹ
ਅਜੇ ਵੀ ਜੀਊਂਦਾ ਹੈ
ਪਰ ਅਣਗਿਣਤ ਪੈੜਾਂ ਦੇ ਹੇਠਾਂ ਦੱਬੀ ਗਈ
ਉਹਦੀ ਪੈੜ ਵਿਚ
ਹਾਲੇ ਵੀ ਇਕ ਕੰਡੇ ਦਾ ਜ਼ਖ਼ਮ ਹੱਸਦਾ ਹੈ।

## ਦੀ ਲੈਨਿਨਜ਼ ਫ਼ਰੌਮ ਕਲੋਨ ਵੈਲੀ

'ਵਿਗਿਆਨੀਆਂ ਨੂੰ ਮਿਲੀ ਮਨੁੱਖੀ ਕਲੋਨ ਬਣਾਉਣ ਦੀ ਇਜਾਜ਼ਤ'।

'ਇਸਰੋਨੈੱਟ ਚੈਨਲ' ਇਸ ਖ਼ਬਰ ਨੂੰ ਮੁੱਖ ਖ਼ਬਰ ਵਜੋਂ ਪ੍ਰਸਾਰਤ ਕਰ ਰਿਹਾ ਹੈ। ਇਤਿਹਾਸਕ ਦਿਨ ਵਜੋਂ ਪੇਸ਼ ਕਰਦਿਆਂ ਇਸ ਖ਼ਬਰ ਦੇ ਹੇਠਾਂ ਹੀ ਅੱਜ ਦੀ ਤਾਰੀਖ਼ ਦੀ ਪੱਟੀ 25 ਜਨਵਰੀ 2021 ਵੀ ਫਲੈਸ਼ ਹੋ ਰਹੀ ਹੈ। ਜਿਉਂ ਹੀ ਡਾ. ਸਮਰੱਥ ਨੇ ਆਪਣੀ ਪ੍ਰਯੋਗਸ਼ਾਲਾ ਵਿਚ ਬੈਠਿਆਂ ਨੇ ਇਹ ਖ਼ਬਰ ਸੁਣੀ, ਉਹ ਵੀ ਖ਼ੁਸ਼ੀ ਵਿਚ ਕੱਛਾਂ ਵਜਾਉਣ ਲੱਗਾ। ਉਹ ਟੀ.ਵੀ. ਦੇ ਵੱਖ-ਵੱਖ ਚੈਨਲ ਬਦਲ ਕੇ ਖ਼ਬਰ ਸੁਣਨ ਲੱਗਾ। ਉਨ੍ਹਾਂ ਨੂੰ ਵੀ ਪਾਰਟੀ ਨੇ ਦੋ ਦਿਨ ਪਹਿਲਾਂ ਹੀ ਕਲੋਨ ਬਣਾ ਲੈਣ 'ਤੇ ਸਹਿਮਤੀ ਦਿੱਤੀ ਸੀ।

ਉਸ ਨੇ ਟੈਲੀਵਿਜ਼ਨ ਬੰਦ ਕੀਤਾ ਹੈ ਤੇ ਕੰਪਿਊਟਰ ਆਨ ਕਰ ਕੇ ਜੈਨੇਟਿਕ ਇੰਜੀਨੀਅਰਿੰਗ ਦੀ ਸਾਈਟ ਖੋਲ੍ਹੀ ਹੈ। ਜਾਣਕਾਰੀ ਤੇ ਗਿਆਨ ਦਾ ਸਮੁੰਦਰ ਸਕਰੀਨ ਉੱਤੇ ਉਛਾਲੇ ਮਾਰਨ ਲੱਗਦਾ ਹੈ।

'ਅਮਰੀਕਾ ਦੀ 'ਕਲੋਨਾਇਡ ਕੰਪਨੀ' ਦੇ ਵਿਗਿਆਨੀਆਂ ਦੀ ਇਕ ਟੀਮ ਨੇ ਡਾ. ਬ੍ਰਿਗਟ ਬੋਇਸੇਲਿਅਰ ਦੀ ਅਗਵਾਈ ਹੇਠ 27 ਦਸੰਬਰ 2002 ਨੂੰ 'ਈਵ' ਨਾਂ ਦੇ ਪਹਿਲੇ ਮਾਦਾ ਮਨੁੱਖੀ ਕਲੋਨ ਦਾ ਜਨਮ ਕਰਵਾਇਆ ਸੀ। (ਡਾ. ਸਮਰੱਥ ਨੇ ਮਾਊਸ ਨੂੰ 'ਕਲੋਨਾਇਡ' ਦਾ ਪੇਜ ਖੋਲ੍ਹਣ ਦਾ ਹੁਕਮ ਸੁਣਾਇਆ ਹੈ। ਕਲੋਨ ਦਾ ਅਰਥ ਟਵਿਨ ਜਾਂ ਕਾਰਬਨ ਕਾਪੀ ਅਰਥਾਤ ਆਪਣੇ ਮਾਪੇ ਦਾ ਮੜ੍ਹੰਗਾ ਲਿਖਿਆ ਹੋਇਆ। ਉਹ ਬਾਲੜੀ 'ਈਵ' ਦੀ ਤਸਵੀਰ ਦੇਖ ਕੇ ਗਦ-ਗਦ ਹੋ ਉੱਠਿਆ ਹੈ।)

ਮਾਊਸ ਦਾ ਇਸ਼ਾਰਾ 'ਨੇਚਰ' ਮੈਗਜ਼ੀਨ ਵੱਲ ਵਧਿਆ ਹੈ। ਅੰਕ 1997 'ਤੇ ਕਲਿੱਕ ਵੱਜੀ ਹੈ।

'ਕਲੋਨ ਦੇ ਪਹਿਲੇ ਖੋਜੀ ਡਾ. ਈਅਨ ਵਿਲਮਟ ਦੀ ਸੰਸਥਾ 'ਰੋਜ਼ਲਿਨ ਇੰਸਟੀਚਿਊਟ' ਸਕਾਟਲੈਂਡ ਦੀ ਟੀਮ ਨੇ 5 ਜੁਲਾਈ, 1996 ਨੂੰ 'ਡੌਲੀ' ਨਾਂ ਦੀ ਭੇਡ ਦਾ ਕਲੋਨ ਬਣਾਇਆ ਸੀ। ਡੌਲੀ ਵੱਲੋਂ ਆਮ ਕੁਦਰਤੀ ਸੰਭੋਗ ਤੋਂ ਬਾਅਦ ਪੈਦਾ ਕੀਤੀ 'ਬੌਨੀ' ਨਾਂ ਦੀ ਲੇਲੀ ਅਤੇ 'ਡੌਲੀ' ਬਾਰੇ ਲਿਖਤਾਂ ਪੜ੍ਹ ਕੇ ਉਹ ਹੋਰ ਆਨੰਦਿਤ ਹੋ ਗਿਆ ਹੈ। ਇਸ ਟੀਮ ਨੇ 'ਰੌਜ਼ੀ' ਨਾਂ ਦੀ ਗਾਂ ਦੀ ਵੀ ਕਲੋਨਿੰਗ ਪੈਦਾਇਸ਼ ਕਰਵਾਈ ਸੀ।

ਹੁਣ ਡਾ. ਸਮਰੱਥ 'ਉਰੇਗਾਨ ਰਿਜਨਲ ਪ੍ਰਾਈਵੇਟ ਰਿਸਰਚ ਸੈਂਟਰ' ਅਮਰੀਕਾ ਦੇ ਵਿਗਿਆਨੀਆਂ ਡਾ. ਵੁੱਲਫ ਤੇ ਸਾਥੀਆਂ ਦੀ ਰਿਪੋਰਟ ਵਿਚ ਖੁਭਿਆ ਪਿਆ। 25 ਜਨਵਰੀ, 2001 ਦਾ 'ਐਡਵਾਂਸਡ ਸੈੱਲ ਟੈਕਨਾਲੋਜੀ' ਅਮਰੀਕਾ ਵੱਲੋਂ ਮਨੁੱਖੀ ਭਰੂਣ ਨੂੰ ਮੁੱਢਲੇ ਪੜਾਅ (ਛੇ ਕੋਸ਼ਿਕਾ) ਤਕ ਵਿਕਸਤ ਕਰ ਲੈਣ ਦਾ ਦਾਅਵਾ ਵੀ ਉਸ ਸਾਹਮਣੇ ਪਿਆ ਹੈ।

ਡਾ. ਸਮਰੱਥ ਨੇ ਟੀ.ਵੀ. 'ਤੇ 'ਬੀਟਾ ਚੈਨਲ' ਲਾਇਆ ਹੈ। ਇਹ ਚੈਨਲ ਭਾਰਤੀ ਨੂਰੀ ਬੱਕਰੀ, ਸਨੈਪੀ ਕੁੱਤਾ, ਸੀ ਸੀ ਬਿੱਲੀ, ਇਟਲੀ ਘੋੜੇ, ਤਾਲਿਬਾਨੀ ਸੂਰ, ਚੀਨੀ ਬੱਕਰੀ, ਗਰਿਮਾ ਅਤੇ ਸਮਰੂਪਰਾ ਮੱਝਾਂ ਅਤੇ ਇਕ ਨਰ ਮਨੁੱਖੀ ਕਲੋਨ ਬਾਰੇ ਸਟੋਰੀ ਪ੍ਰਸਾਰਿਤ ਕਰ ਰਿਹਾ ਹੈ। (ਇਸ ਨਰ ਮਨੁੱਖੀ ਕਲੋਨ ਨੂੰ ਤਿਆਰ ਕਰਨ ਵਾਲ਼ੇ ਵਿਗਿਆਨੀਆਂ ਵਿਚ ਉਹ ਤੇ ਉਹਦੀ ਸਾਥਣ ਡਾ. ਦਾਅਰੀਨ ਰਿਆਜ਼ ਦਾ ਵੀ ਜ਼ਿਕਰ ਆਇਆ ਹੈ। ਉਸ ਨੇ ਦਾਅਰੀਨ ਦੀ ਫ਼ੋਟੋ ਨੂੰ ਧਿਆਨ ਨਾਲ ਦੇਖਿਆ ਹੈ। ਉਸ ਦੇ ਟੋਪ ਉੱਤੇ ਬੇਬੀ ਨਰ ਮਨੁੱਖੀ ਕਲੋਨ ਦੀ ਤਸਵੀਰ ਬਣੀ ਹੋਈ ਹੈ।) ਇਸ ਪਿੱਛੋਂ ਸਰਕਾਰਾਂ ਨੇ ਮਨੁੱਖੀ ਕਲੋਨ ਬਣਾਉਣ ਉੱਤੇ ਪਾਬੰਦੀ ਲਾ ਦਿੱਤੀ ਸੀ। ਡਾ. ਸਮਰੱਥ ਪਸ਼ੂਆਂ ਦੇ ਕਲੋਨ ਦੇਖਦਾ ਕਿਸੇ ਹੋਰ ਦੁਨੀਆ ਵਿਚ ਜਾ ਪੁੱਜਾ ਹੈ। ਉਸ ਨੂੰ 'ਬਾ-ਬਾ ਬਲੈਕ ਸ਼ੀਪ' ਵਾਲ਼ੀ ਪੋਇਮ ਯਾਦ ਆ ਗਈ। ਉਸ ਦੀ ਸੁਰਤੀ ਬਚਪਨ ਨਾਲ ਜੁੜ ਗਈ।

ਡਾ. ਸਮਰੱਥ ਦਾ ਜਨਮ ਬੰਬੇ ਵਿਚ ਜਲ ਸੈਨਾ ਦੇ ਉੱਚ-ਅਧਿਕਾਰੀ ਐੱਮ.ਪੀ. ਸਿੰਘ ਦੇ ਘਰ ਹੋਇਆ ਸੀ। ਉਸ ਦੇ ਪਿਤਾ ਦਾ ਪਿਛੋਕੜ ਪੰਜਾਬ ਦੇ ਇਕ ਪਛੜੇ ਪਿੰਡ ਦਾ ਸੀ ਪਰ ਨੌਕਰੀ ਕਾਰਨ ਉਹ ਸਮੁੰਦਰ ਨੇੜਲੇ ਸ਼ਹਿਰਾਂ ਵਿਚ ਹੀ ਰਹੇ। ਸਮਰੱਥ ਬਚਪਨ ਤੋਂ ਹੀ ਤੇਜ਼ ਬੁੱਧੀ ਦਾ ਮਾਲਕ ਹੋਣ ਕਾਰਨ ਪੜ੍ਹਨ ਵਿਚ ਬਹੁਤ ਹੁਸ਼ਿਆਰ ਸੀ। ਉਸ ਨੇ ਜਦੋਂ ਮੈਟ੍ਰਿਕ ਤੋਂ ਬਾਅਦ ਦੋ ਸਾਲ ਮੈਡੀਕਲ ਦੇ ਵਿਸ਼ੇ ਪੜ੍ਹੇ ਤਾਂ ਉਸ ਦੇ ਡੈਡ ਨੇ ਕਿਹਾ-

"ਬੇਟਾ, ਤੇਰੀ ਰੁਚੀ ਬੇਸ਼ੱਕ ਜੈਨੇਟਿਕ ਵਿਗਿਆਨ ਵਿਚ ਏ ਪਰ ਮੈਡੀਸਨ ਦੇ ਖੇਤਰ ਵਿਚ ਉੱਚ ਪੜ੍ਹਾਈ ਕਰ ਕੇ ਤੂੰ ਡਾਲਰਾਂ ਵਿਚ ਖੇਡੇਂਗਾ"।

ਉਸ ਦੇ ਮੰਮ ਡੈਡ ਦੀ ਸਕੀਮ ਸੀ ਕਿ ਸਮਰੱਥ ਨੂੰ ਡਾਕਟਰ ਬਣਾ ਕੇ ਕਿਸੇ ਵੱਡੇ ਕਾਰਪੋਰੇਟ ਹਸਪਤਾਲ ਦੀ ਫਰੈਂਚਾਇਜ਼ ਲੈ ਦਿੱਤੀ ਜਾਵੇ। ਸਮਰੱਥ ਦਾ ਪਾਲ਼ਣ ਪੋਸ਼ਣ ਹੀ ਇਸ ਢੰਗ ਨਾਲ ਹੋਇਆ ਸੀ, ਉਹ ਵੀ ਇਵੇਂ ਹੀ ਸੋਚਦਾ ਸੀ। ਉਨ੍ਹਾਂ ਉਸ ਨੂੰ ਐੱਮ.ਬੀ.ਬੀ.ਐੱਸ. ਤੋਂ ਬਾਅਦ ਐੱਮ.ਡੀ. ਕਰਵਾਈ। ਇਸ ਪਿੱਛੋਂ ਉਨ੍ਹਾਂ ਰੂਸ ਦੀ ਸਭ ਤੋਂ ਵੱਡੇ ਰੈਂਕ ਵਾਲ਼ੀ ਪੀਟਰਸਬਰਗ ਸਟੇਟ ਪੈਵਲੋਵ ਮੈਡੀਕਲ ਯੂਨੀਵਰਸਿਟੀ ਵਿਚ ਡੀ.ਐੱਮ. ਦੀ ਪੜ੍ਹਾਈ ਲਈ ਉਸ ਨੂੰ ਮਾਸਕੋ ਭੇਜ ਦਿੱਤਾ।

ਉਹ ਕਲਾਸਾਂ ਲੱਗਣ ਤੋਂ ਦੋ ਹਫ਼ਤੇ ਪਹਿਲਾਂ ਹੋਸਟਲ ਆ ਗਿਆ ਸੀ। ਉਹ ਹੋਰ ਸਟੂਡੈਂਟਸ ਨਾਲ ਮਿਕਸ ਅੱਪ ਨਹੀਂ ਸੀ ਹੋ ਸਕਿਆ। ਉਹ ਆਪਣੇ ਨਵੇਂ ਰੂਮ ਨਾਲ ਵੀ ਜੁੜ ਨਹੀਂ ਸੀ ਰਿਹਾ। ਕਮਰੇ ਦੀਆਂ ਦੀਵਾਰਾਂ ਉੱਤੇ ਫ਼ਰਾਂਸੀਸੀ ਲੇਖਕ ਜਾਂ ਪਾਲ ਸਾਰਤਰ ਦੇ ਬੜੇ-ਬੜੇ ਪੋਸਟਰ ਲੱਗੇ ਹੋਏ ਸਨ। ਸ਼ਾਇਦ ਉਸ ਤੋਂ ਪਹਿਲੇ ਵਿਦਿਆਰਥੀ ਨੇ ਇਹ ਚਿਪਕਾਏ ਹੋਣ। ਉਨ੍ਹਾਂ ਉੱਤੇ ਸਾਰਤਰ ਨੂੰ ਮਨੁੱਖੀ ਆਜ਼ਾਦੀ ਦਾ ਅਲੰਬਰਦਾਰ ਲਿਖਿਆ ਹੋਇਆ ਸੀ। ਉਸ ਨੇ ਇਹ ਪੜ੍ਹ ਕੇ ਨੱਕ ਚੜ੍ਹਾਇਆ ਸੀ। ਉਹ ਅਗਾਊਂ ਆਉਣ 'ਤੇ ਪਛਤਾਉਣ ਲੱਗਾ। ਉਸ ਲਈ ਇਹ ਜਗਾ ਤੇ ਲੋਕ ਨਵੇਂ ਸਨ। ਭਾਸ਼ਾ ਦੀ ਵੀ ਸਮੱਸਿਆ ਆ ਰਹੀ ਸੀ। ਉਹ ਸ਼ਹਿਰ ਘੁੰਮਣ ਫਿਰਨ ਜਾਂਦਾ। ਉੱਥੇ ਵੀ ਉਸ ਦਾ ਮਨ ਨਾ ਲੱਗਦਾ।

ਉਸ ਨੂੰ ਸਿਲੇਬਸ ਤੇ ਬੁਕਸ ਯੂਨੀਵਰਸਿਟੀ ਖੁੱਲ੍ਹਣ 'ਤੇ ਪਤਾ ਲੱਗਣੇ

ਸਨ। ਕਮਰਾ ਵੱਢ-ਵੱਢ ਖਾਣ ਨੂੰ ਪੈਂਦਾ ਸੀ। ਕਮਰੇ ਵਿਚ ਸੀ ਵੀ ਕੀ? ਉਸ ਨੇ ਅਲਮਾਰੀ ਖੋਲ੍ਹੀ। ਉਸ ਵਿਚ ਲੈਨਿਨ ਦੀ ਜੀਵਨੀ ਪਈ ਸੀ। ਉਸ ਨੇ ਕਿਤਾਬ ਪੁੱਠੀ ਸਿੱਧੀ ਕਰ ਕੇ ਦੇਖੀ, ਮੁੜ ਉੱਥੇ ਹੀ ਰੱਖ ਦਿੱਤੀ। ਪੋਸਟਰਾਂ ਉੱਤੇ ਸਾਰਤਰ ਦੇ ਲਿਖੇ ਕਥਨ ਉਸ ਦੀਆਂ ਅੱਖਾਂ ਸਾਹਮਣੇ ਘੁੰਮਣ ਲੱਗਦੇ-

* ਜ਼ਿੰਦਗੀ ਹੀ ਜ਼ਿੰਦਗੀ ਨੂੰ ਅਰਥ ਪ੍ਰਦਾਨ ਕਰਦੀ ਹੈ ਅਤੇ ਬਾਹਰੋਂ ਕੋਈ ਵੀ ਹੋਰ ਚੀਜ਼ ਜ਼ਿੰਦਗੀ ਨੂੰ ਅਰਥ ਪ੍ਰਦਾਨ ਕਰਨ ਦੇ ਸਮਰੱਥ ਨਹੀਂ ਹੈ। ਆਦਮੀ ਖ਼ੁਦ ਹੀ ਆਪਣਾ ਸਿਰਜਣਹਾਰ ਹੈ। ਜਿੰਨੀ ਦੇਰ ਤਕ ਮਨੁੱਖ ਆਪਣੀ ਪ੍ਰਤਿਭਾ ਦੀ ਪਛਾਣ ਕਰ ਕੇ ਉਸ ਨੂੰ ਸਿਰਜਣਾਤਮਕ ਰੂਪ ਵਿਚ ਨਹੀਂ ਢਾਲ਼ਦਾ, ਉਦੋਂ ਤਕ ਉਹ ਆਪਣੇ ਜੀਵਨ ਨੂੰ ਕੋਈ ਅਰਥ ਪ੍ਰਦਾਨ ਨਹੀਂ ਕਰ ਸਕਦਾ।
* ਮਨੁੱਖ ਖਲਾਅ ਵਿੱਚੋਂ ਜਨਮ ਨਹੀਂ ਲੈਂਦਾ, ਸਗੋਂ ਹਾਲਾਤ ਦੀ ਪੈਦਾਵਾਰ ਹੈ।
* ਮਨੁੱਖ ਸ਼੍ਰੇਣੀ ਦਾ ਇਤਿਹਾਸ ਜਮਾਤੀ ਘੋਲ਼ ਦਾ ਇਤਿਹਾਸ ਹੈ।

ਉਹ ਆਪਣੇ ਮੰਮ ਡੈਡ ਵਾਂਗ ਅਜਿਹੇ ਕਥਨਾਂ ਨੂੰ ਪਸੰਦ ਨਹੀਂ ਸੀ ਕਰਦਾ। ਉਹ ਉਨ੍ਹਾਂ ਤੋਂ ਮੂੰਹ ਮੋੜ ਲੈਂਦਾ। ਉਸ ਨੇ ਔਖੇ-ਸੌਖੇ ਨੇ ਦਸ ਦਿਨ ਲੰਘਾ ਦਿੱਤੇ। ਗਿਆਰਵੇਂ ਦਿਨ ਉਸ ਦਾ ਸਿਰ ਫਟਣ ਨੂੰ ਕਰੇ। ਉਸ ਨੇ ਇਕ ਦੋ ਵਾਰ ਲੈਨਿਨ ਦੀ ਜੀਵਨੀ ਪੜ੍ਹਨ ਦੀ ਕੋਸ਼ਿਸ਼ ਕੀਤੀ ਪਰ ਦੋ-ਚਾਰ ਪੰਨਿਆਂ ਤੋਂ ਅੱਗੇ ਪੜ੍ਹ ਨਹੀਂ ਸੀ ਹੋਇਆ। ਬਾਰਵੇਂ ਦਿਨ ਉਸ ਦੀ ਮਾਨਸਿਕ ਹਾਲਤ ਵਿਗੜ ਗਈ। ਉਹਨੂੰ ਲੱਗਾ, ਉਹ ਪਾਗਲ ਹੋ ਜਾਵੇਗਾ।... ਆਖ਼ਰ ਉਸ ਨੇ ਜੀਵਨੀ ਪੜ੍ਹਨੀ ਸ਼ੁਰੂ ਕਰ ਦਿੱਤੀ। ਜਦੋਂ ਉਸ ਨੇ ਆਖ਼ਰੀ ਸਤਰ ਮੁਕਾਈ। ਉਸ ਦੇ ਮੂੰਹੋਂ ਨਿਕਲ ਗਿਆ...

"ਇਵੇਂ ਵੀ ਜ਼ਿੰਦਗੀ ਜੀਵੀ ਜਾ ਸਕਦੀ ਏ"।

ਚੌਵੀ ਸਾਲਾਂ ਤੋਂ ਮੰਮ ਡੈਡ ਵੱਲੋਂ ਉਸ ਨੂੰ ਸਿਖਾਇਆ ਜਾ ਰਿਹਾ ਸੀ ਕਿ ਉਸ ਉੱਚ ਸਿੱਖਿਆ ਪ੍ਰਾਪਤ ਕਰਨੀ ਹੈ, ਧਨ ਕਮਾਉਣਾ ਹੈ ਅਤੇ ਆਪਣੇ ਤੇ ਆਉਣ ਵਾਲ਼ੀਆਂ ਪੀੜ੍ਹੀਆਂ ਲਈ ਜਾਇਦਾਦ ਬਣਾਉਣੀ ਹੈ। ਉਹ ਕਈ ਦਿਨ ਇਸੇ ਘੁੰਮਣ ਘੇਰੀ ਵਿਚ ਫਸਿਆ ਰਿਹਾ। ਅਕਸਰ ਉਸ ਦੇ ਮੰਮ ਡੈਡ ਉਸ 'ਤੇ ਭਾਰੂ ਪੈ ਜਾਂਦੇ ਰਹੇ। ਉਸ ਨੂੰ ਕਦੇ ਪਾਲ ਸਾਰਤਰ ਦੇ ਪੋਸਟਰ ਤੇ ਕਥਨ ਚੰਗੇ ਲੱਗਣ ਲੱਗਦੇ ਤੇ ਕਦੇ ਮਾੜੇ। ਉਸ ਦੀ ਸੁਰਤੀ ਤੇਜ਼ੀ ਨਾਲ ਘੁੰਮਦੀ ਹੈ ਤੇ ਆਖ਼ਰ ਕੰਧਾਂ 'ਤੇ ਲੱਗੇ ਪੋਸਟਰਾਂ ਉੱਤੇ ਜੰਮ ਜਾਂਦੀ ਹੈ।

ਕਾਫ਼ੀ ਚਿਰ ਬਾਅਦ ਸਮਰੱਥ ਨੇ ਪੋਸਟਰਾਂ ਤੋਂ ਧਿਆਨ ਹਟਾ ਕੇ ਕੰਪਿਊਟਰ 'ਤੇ ਜੀਨਜ਼ ਦੀ ਪ੍ਰੋਫ਼ਾਈਲ ਖੋਲ੍ਹ ਲਈ ਹੈ। ਉਸ ਨੂੰ ਪਤਾ ਹੈ ਕਿ ਇਕ ਔਰਤ ਜਾਂ ਮਰਦ ਦੇ ਸਰੀਰ ਵਿਚ ਤੇਈ-ਤੇਈ ਕਰੋਮੋਸੋਮ ਹੁੰਦੇ ਹਨ। ਜਿਹੜੇ ਜੀਨਜ਼ ਤੋਂ ਮਿਲ ਕੇ ਬਣਦੇ ਹਨ। ਜੀਨਜ਼ ਕੈਮੀਕਲ ਹੈ। ਡੀ.ਐਨ.ਏ. ਜੀਨਜ਼ ਤੋਂ ਬਣਿਆ ਹੈ। ਉਸ ਨੇ ਰੱਸੀਆਂ ਵਰਗੇ ਜੀਨਜ਼ ਸਕ੍ਰੀਨ 'ਤੇ ਡਿਸਪਲੇਅ ਕੀਤੇ ਹਨ। ਉਹ ਜਾਂ ਪਾਲ ਸਾਰਤਰ ਦੇ ਜੀਨਜ਼ ਦਾ ਜੀਨੋਮ ਵੇਖਣ ਲਈ ਕਈ ਸਾਈਟਾਂ ਫਰੋਲਦਾ ਹੈ ਪਰ ਉਹ ਕਿਤੇ ਵੀ ਉਪਲਬਧ ਨਹੀਂ ਹੈ। ਸਾਈਟਾਂ ਨੇ ਉਸ ਨੂੰ ਨਿਰਾਸ਼ ਕੀਤਾ ਹੈ ਪਰ ਡੈਸਕਟੌਪ 'ਤੇ ਦਾਅਰੀਨ ਦਾ ਹਸੂੰ-ਹਸੂੰ ਕਰਦਾ ਚਿਹਰਾ ਚਮਕਣ ਲੱਗ ਪਿਆ ਹੈ। ਡਾ. ਸਮਰੱਥ 'ਤੇ ਜਾਦੂ ਵਾਂਗ ਅਸਰ ਕਰਦੀ ਦਾਅਰੀਨ ਦੀ ਖ਼ੂਬਸੂਰਤ ਤਸਵੀਰ ਉਸ ਨੂੰ ਮਾਸਕੋ

ਯੂਨੀਵਰਸਿਟੀ ਦੇ ਮਾਹੌਲ ਵਿਚ ਮੁੜ ਲੈ ਗਈ ਹੈ।

ਉਦੋਂ ਯੂਨੀਵਰਸਟੀ ਵਿਚ ਕਲਾਸਾਂ ਸ਼ੁਰੂ ਹੋ ਚੁੱਕੀਆਂ ਸਨ। ਲਾਇਬ੍ਰੇਰੀ ਦੇ ਸੱਜੇ ਪਾਸੇ ਪਾਰਕ ਸੀ। ਦਰਖ਼ਤਾਂ ਹੇਠਾਂ ਬਣੇ ਸੀਮਿੰਟ ਦੇ ਬੈਂਚ ਉੱਤੇ ਬੈਠਾ ਉਹ ਕੌਫ਼ੀ ਪੀ ਰਿਹਾ ਸੀ। ਉਸ ਦੀ ਨਿਗ੍ਹਾ ਸਾਹਮਣੇ ਘਾਹ 'ਤੇ ਬੈਠੀ ਸਾਂਵਲੇ ਰੰਗ ਵਾਲ਼ੀ ਲੜਕੀ 'ਤੇ ਪਈ ਤਾਂ ਉਸ ਨੂੰ ਦੇਖਦਾ ਹੀ ਰਹਿ ਗਿਆ। ਉਹ ਸਾਦੇ ਲਿਬਾਸ ਵਿਚ ਵੀ ਫੱਬ ਰਹੀ ਸੀ। ਉਹ ਪਹਿਰਾਵੇ ਅਤੇ ਸੂਰਤ ਤੋਂ ਇੰਡੀਅਨ ਲੱਗਦੀ ਸੀ। ਉਹ ਖ਼ੂਬਸੂਰਤ ਤੇ ਤਰਾਸ਼ੇ ਬਦਨ ਵਾਲ਼ੀ ਹੈ ਜਿਸ ਦੀ ਲਿਸ਼ਕੋਰ ਉਸ ਨੂੰ ਅੱਜ ਵੀ ਖਿੱਚ ਰਹੀ ਹੈ ਤੇ ਉਸ ਦਿਨ ਵੀ ਪਾਗਲ ਕਰ ਗਈ ਸੀ। ਉਸ ਨੂੰ ਪਤਾ ਹੀ ਨਹੀਂ ਲੱਗਿਆ, ਉਹ ਕਦੋਂ ਉੱਠਿਆ ਤੇ ਉਹਦੇ ਸਾਹਮਣੇ ਜਾ ਬੈਠਾ। ਉਹ ਹੇਠਾਂ ਵੱਲ ਨੂੰ ਝੁਕ ਕੇ ਘਾਹ ਉੱਤੇ ਰੇਂਗ ਰਹੇ ਕੀੜੇ ਮਕੌੜਿਆਂ ਨੂੰ ਚੁੱਕ-ਚੁੱਕ ਕੇ ਨਵੇਂ ਰਾਹਾਂ 'ਤੇ ਪਾ ਰਹੀ ਸੀ। ਕੋਈ ਉਸ ਨੂੰ ਵੇਖ ਰਿਹਾ ਹੈ, ਇਸ ਦਾ ਉਸ ਨੂੰ ਜ਼ਰਾ ਵੀ ਖ਼ਿਆਲ ਨਹੀਂ ਸੀ। ਉਹ ਜੀਵਾਂ ਦੀ ਦੁਨੀਆ ਵਿੱਚੋਂ ਉਦੋਂ ਹੀ ਪਰਤੀ, ਜਦੋਂ ਸਮਰੱਥ ਨੇ ਉਸ ਨੂੰ ਹੈਲੋ ਕਿਹਾ। ਲੜਕੀ ਨੇ ਆਪਣੀਆਂ ਛਾਤੀਆਂ ਨੂੰ ਢਕਿਆ। ਉਸ ਦੇ ਕੋਲ਼ ਚਾਰ-ਪੰਜ ਪੁਸਤਕਾਂ ਪਈਆਂ ਸਨ। ਸਮਰੱਥ ਨੇ ਉਨ੍ਹਾਂ ਵਿੱਚੋਂ ਜਾਂ ਪਾਲ ਸਾਰਤਰ ਦੀ ਪੁਸਤਕ 'ਬੀਅਇੰਗ ਐਂਡ ਨਥਿੰਗਨੈੱਸਃ' ਪੜ੍ਹਨ ਲਈ ਉਸ ਤੋਂ ਮੰਗੀ।... ਉਹ ਉਸ ਨੂੰ ਕਿਤਾਬ ਦੇ ਕੇ ਬੈਂਚ 'ਤੇ ਜਾ ਬੈਠੀ। ਇੱਥੋਂ ਹੀ ਉਨ੍ਹਾਂ ਦੀ ਇਕ-ਦੂਜੇ ਨਾਲ ਜਾਣ-ਪਛਾਣ ਹੋਈ।

ਇਹ ਲੜਕੀ ਕੋਈ ਹੋਰ ਨਹੀਂ, ਦਾਅਰੀਨ ਰਿਆਜ਼ ਸੀ। ਇਹ ਉਨ੍ਹਾਂ ਦੀ ਪਹਿਲੀ ਮੁਲਾਕਾਤ ਸੀ। ਇਹ ਐੱਮ.ਐੱਸ. ਕਰ ਰਹੀ ਲੜਕੀ ਹੈਦਰਾਬਾਦ ਤੋਂ ਸੀ। ਉਸ ਨੇ ਉੱਥੋਂ ਹੀ ਐੱਮ.ਬੀ.ਬੀ.ਐੱਸ. ਕੀਤੀ ਸੀ। ਦਾਅਰੀਨ ਰਿਆਜ਼ ਨੇ ਦੱਸਿਆ ਸੀ ਕਿ ਉਸ ਦੇ ਪਿਤਾ ਸਾਬਿਰ ਰਿਆਜ਼ ਇੰਡੀਅਨ ਰੈਵੋਲੂਸ਼ਨਰੀ ਪਾਰਟੀ ਦੇ ਕੇਂਦਰੀ ਕਮੇਟੀ ਮੈਂਬਰ ਹਨ। ਉਸ ਦੀ ਆਪਣੀ ਰਾਜਨੀਤਕ ਵਿਚਾਰਧਾਰਾ ਵੀ ਤਰੱਕੀਪਸੰਦ ਹੈ। ਉਹ ਸਕੂਲੀ ਪੜ੍ਹਾਈ ਸਮੇਂ ਹੀ ਆਂਧਰਾ ਪ੍ਰਦੇਸ਼ ਵਿਚ ਆਦਿਵਾਸੀ ਔਰਤਾਂ ਉੱਤੇ ਹੁੰਦੇ ਜ਼ੁਲਮਾਂ ਖ਼ਿਲਾਫ਼ ਚੱਲੇ ਅੰਦੋਲਨ ਵਿਚ ਸਰਗਰਮ ਹੋ ਗਈ ਸੀ। ਉਸ ਦੀ ਮਾਤਾ ਵਿਸ਼ਵ ਸਾਹਿਤ ਦੀਆਂ ਸ਼ਾਹਕਾਰ ਰਚਨਾਵਾਂ ਪੜ੍ਹਨ ਦੀ ਸ਼ੌਕੀਨ ਹੈ। ਜਿਸ ਨੇ ਉਸ ਨੂੰ ਕਿਤਾਬਾਂ ਪੜ੍ਹਨ ਦੀ ਚੇਟਕ ਲਾਈ ਸੀ। ਸਮਰੱਥ ਤੇ ਉਸ ਦੀ ਮੁਲਾਕਾਤ ਜਲਦ ਹੀ ਗੂੜ੍ਹੀ ਦੋਸਤੀ ਵਿਚ ਬਦਲ ਗਈ।

ਉਹ ਹਰ ਰੋਜ਼ ਮਿਲਣ ਲੱਗੇ। ਮਾਸਕੋ ਦੇ ਵਿਦਿਅਕ ਅਦਾਰਿਆਂ ਦੇ ਵਿਦਿਆਰਥੀਆਂ ਅਤੇ ਪ੍ਰੋਫ਼ੈਸਰਾਂ ਨੇ ਰਲ਼ ਕੇ 'ਪ੍ਰੋਲੇਤਾਰੀ ਟ੍ਰਿਬਿਊਨਲ' ਦੀ ਸਥਾਪਨਾ ਕੀਤੀ ਹੋਈ ਸੀ। ਟ੍ਰਿਬਿਊਨਲ ਕਮਜ਼ੋਰ ਬੰਦਿਆਂ, ਭਾਈਚਾਰਿਆਂ ਅਤੇ ਗ਼ਰੀਬ ਦੇਸ਼ਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਦਾ ਹੈ। ਰੂਸੀ ਕੱਦਾਵਾਰ ਵਿਦਿਆਰਥੀ ਆਗੂ ਨਿਕੋਲ਼ਈਚ ਅਤੇ ਮਾਸ਼ਾ ਟ੍ਰਿਬਿਊਨਲ ਦੀ ਅਗਵਾਈ ਕਰ ਰਹੇ ਸਨ।

ਸੰਨ 2014 ਵਿਚ ਇਕ ਲੱਖ ਵਿਦਿਆਰਥੀਆਂ ਅਤੇ ਕਾਮਿਆਂ ਨੇ ਮਾਸਕੋ ਵਿਚ ਰਾਜਨੀਤਕ ਬਦਲਾਅ ਲਈ ਮਾਰਚ ਕੀਤਾ ਸੀ। ਸਮਰੱਥ ਨੌਜਵਾਨਾਂ ਦੇ ਠਾਠਾਂ ਮਾਰਦੇ ਇਕੱਠ ਅਤੇ ਜੋਸ਼ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ। ਜਦੋਂ ਮਾਰਚ ਆਪਣੇ

ਪੂਰੇ ਜਲੌਅ ’ਤੇ ਸੀ ਤਾਂ ਪੁਲੀਸ ਨੇ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ ਸੀ। ਵਿਦਿਆਰਥੀ ਜਾਨਾਂ ਦੀ ਪ੍ਰਵਾਹ ਕੀਤੇ ਬਿਨਾ ਡੱਟ ਗਏ ਸਨ। ਉਨ੍ਹਾਂ ਨੇ ਜ਼ਖ਼ਮੀਆਂ ਦੀ ਜਿਸ ਸ਼ਿੱਦਤ ਨਾਲ ਸੰਭਾਲ ਕੀਤੀ ਤੇ ਇਲਾਜ ਕਰਵਾਇਆ, ਸਮਰੱਥ ਲਈ ਸਮਾਜ ਸੇਵਾ ਤੇ ਜਥੇਬੰਦੀ ਦੇ ਅਸਲੀ ਅਰਥ ਸਮਝ ਆ ਗਏ ਸਨ। ਉਹਦਾ ਮਨ ਕੀਤਾ, ਉਹ ਵੀ ਉਨ੍ਹਾਂ ਵਰਗਾ ਹੋ ਜਾਵੇ। ਦਾਅਰੀਨ ਦੇ ਨਾਲ ਤੁਰ ਪਵੇ।

ਦਾਅਰੀਨ ਰਿਆਜ਼ ਯੂਨੀਵਰਸਿਟੀ ਵਿਚ ਦਾਖ਼ਲ ਹੋਣ ਤੋਂ ਜਲਦੀ ਬਾਅਦ ਟ੍ਰਿਬਿਊਨਲ ਦੀ ਸਰਗਰਮ ਮੈਂਬਰ ਬਣ ਗਈ ਸੀ। ਉਹ ਜਦੋਂ ਵੀ ਮਿਲਦੇ, ਪਿਆਰ, ਸਾਹਿਤ ਅਤੇ ਰਾਜਨੀਤੀ ਦੇ ਵਿਸ਼ਿਆਂ ’ਤੇ ਚਰਚਾ ਛੇੜ ਲੈਂਦੇ। ਉਸ ਨੇ ਸਮਰੱਥ ਨੂੰ ਸਾਰਤਰ ਦੀਆਂ ਬਾਕੀ ਪੁਸਤਕਾਂ ਵੀ ਪੜ੍ਹਾ ਦਿੱਤੀਆਂ ਸਨ।

‘ਸਮਾਜਵਾਦ ਦੀ ਸਥਾਪਨਾ ਲਈ ਮੈਂ ਆਪਣੀ ਪੂਰੀ ਤਾਕਤ ਲਾ ਦੇਵਾਂਗਾ, ਕਿਉਂਕਿ ਨਿਆਂ ਪੂਰਨ ਅਰਥ ਵਿਵਸਥਾ ਹੀ ਸਮਾਜ ਵਿਚ ਨਾਬਰਾਬਰੀ ਨੂੰ ਖ਼ਤਮ ਕਰ ਸਕਦੀ ਹੈ ਅਤੇ ਅਜਿਹੀ ਵਿਵਸਥਾ ਸਿਰਫ਼ ਸਮਾਜਵਾਦੀ ਨਿਜ਼ਾਮ ਹੀ ਪ੍ਰਦਾਨ ਕਰਨ ਦੇ ਸਮਰੱਥ ਹੋ ਸਕਦਾ ਹੈ’। ਜਾਂ ਪਾਲ ਸਾਰਤਰ ਦੀਆਂ ਇਹ ਸਤਰਾਂ ਸਮਰੱਥ ਨੇ ਵੀ ਪੱਲੇ ਬੰਨ੍ਹ ਲਈਆਂ ਸਨ।

ਉਸ ਨੂੰ ਇਹ ਵਿਚਾਰਧਾਰਾ ਮਨੁੱਖਤਾ ਨੂੰ ਹਰ ਤਰ੍ਹਾਂ ਬੁਲੰਦੀਆਂ ’ਤੇ ਪਹੁੰਚਾਉਣ ਵਾਲ਼ੀ ਲੱਗੀ। ਉਹ ਬੇਹਤਰ ਦੁਨੀਆ ਦੇ ਨਿਰਮਾਣ ਦਾ ਸੁਪਨਾ ਦੇਖਣ ਲੱਗ ਪਿਆ ਸੀ।

‘ਪ੍ਰੋਲੇਤਾਰੀ ਟ੍ਰਿਬਿਊਨਲ’ ਵਿਚ ਜ਼ਿਆਦਾ ਗਿਣਤੀ ਰੂਸੀ ਵਿਦਿਆਰਥੀਆਂ ਦੀ ਸੀ। ਉਨ੍ਹਾਂ ਦੇ ਪੁਰਖਿਆਂ ਨੇ ਹੱਥੀਂ ਬਣਾਏ ‘ਇਨਕਲਾਬ ਦੇ ਕਿਲ੍ਹੇ’ ਨੂੰ ਉਦੋਂ ਢਹਿ-ਢੇਰੀ ਕਰ ਦਿੱਤਾ ਸੀ, ਜਦੋਂ ਰੂਸੀ ਕਮਿਊਨਿਸਟ ਲੀਡਰ ਭ੍ਰਿਸ਼ਟ ਹੋ ਗਏ ਸਨ। ਉਹ ਆਪ ਸ਼ਹਿਨਸ਼ਾਹਾਂ ਵਾਲ਼ਾ ਜੀਵਨ ਜਿਉਣ ਲੱਗ ਪਏ ਸਨ ਪਰ ਲੋਕਾਂ ਦਾ ਜੀਵਨ ਨਰਕ ਬਣਾ ਦਿੱਤਾ ਸੀ। ਕਿਰਤੀ ਲੋਕਾਂ ਨੂੰ ਕਤਾਰਾਂ ਵਿਚ ਲੱਗ ਕੇ ਬਰੈੱਡ ਮਿਲਣ ਲੱਗ ਪਈ ਸੀ। ਲੋਕਾਂ ਦੀਆਂ ਜਿਊਣ ਹਾਲਤਾਂ ਨਿੱਘਰ ਗਈਆਂ ਸਨ। ਅਜਿਹੇ ਮਾੜੇ ਪ੍ਰਬੰਧ ਤੋਂ ਅੱਕੇ ਲੋਕਾਂ ਨੇ ਕਮਿਊਨਿਸਟ ਰਾਜ ਦਾ ਤਖ਼ਤਾ ਪਲਟ ਦਿੱਤਾ ਸੀ। ਇਸ ਪਿੱਛੋਂ ‘ਸੋਵੀਅਤ ਸੰਘ’ ਦਾ ਪਤਨ ਹੋ ਗਿਆ ਸੀ ਅਤੇ ਉਨ੍ਹਾਂ ਦੇਸ਼ਾਂ ਵਿਚ ਪੂੰਜੀਵਾਦੀ ਨਿਜ਼ਾਮ ਕਾਇਮ ਹੋ ਗਿਆ ਸੀ। ਲੋਕਾਂ ਨੇ ਬਗ਼ਾਵਤ ਕਰ ਕੇ ਜਿਹੜਾ ਨਵਾਂ ਰਾਜ ਲਿਆਂਦਾ ਸੀ, ਉਨ੍ਹਾਂ ਨੂੰ ਉਸ ਤੋਂ ਬਹੁਤ ਆਸਾਂ ਸਨ। ਪਰ ਇਸ ਪ੍ਰਬੰਧ ਨੇ ਲੋਕਾਂ ਨੂੰ ਅਮੀਰਾਂ ਤੇ ਗ਼ਰੀਬਾਂ ਵਿਚ ਵੰਡ ਦਿੱਤਾ ਸੀ। ਆਮ ਆਦਮੀ ਦਾ ਰੁਜ਼ਗਾਰ ਖੁੱਸ ਗਿਆ ਸੀ। ਉਨ੍ਹਾਂ ਨੂੰ ਰਹਿਣ ਅਤੇ ਖਾਣ-ਪੀਣ ਦੇ ਲਾਲ਼ੇ ਪੈ ਗਏ ਸਨ। ਉਨ੍ਹਾਂ ਦੀਆਂ ਧੀਆਂ-ਭੈਣਾਂ ਵੇਸਵਾਗਿਰੀ ਦੇ ਧੰਦੇ ਵੱਲ ਧੱਕੀਆਂ ਗਈਆਂ ਸਨ। ਲੋਕ ਮੁੜ ਅਸਲੀ ਕਮਿਊਨਿਜ਼ਮ ਵੱਲ ਪਰਤਣਾ ਚਾਹੁੰਦੇ ਸਨ।

ਟ੍ਰਿਬਿਊਨਲ ਨੇ ਵਿਦਿਆਰਥੀਆਂ ਵਿਚ ਇਹ ਧਾਰਨਾ ਬਣਾਈ ਕਿ ਦੱਬੇ ਕੁਚਲੇ ਵਰਗ ਦੇ ਹਿੱਤ ਕਮਿਊਨਿਜ਼ਮ ਤੋਂ ਇਲਾਵਾ ਹੋਰ ਕਿਸੇ ਵੀ ਰਾਜਨੀਤਕ ਵਿਵਸਥਾ ਵਿਚ ਸੁਰੱਖਿਅਤ ਨਹੀਂ ਹੋ ਸਕਦੇ। ਦਾਅਰੀਨ ਨੇ ਸਮਰੱਥ ਨੂੰ ਸਾਰਤਰ ਤੋਂ ਬਾਅਦ ਕਾਮੂ, ਕਾਫਕਾ, ਮਾਰਕਸ-ਐਂਗਲਜ਼, ਲੈਨਿਨ ਤੇ ਮਾਓ ਦੀਆਂ ਲਿਖਤਾਂ

ਪੜ੍ਹਾਈਆਂ। ਉਹ ਹਮੇਸ਼ਾ ਉਨ੍ਹਾਂ ਮਹਾਨ ਵਿਚਾਰਕਾਂ ਦੀਆਂ ਪੁਸਤਕਾਂ ਨਾਲ ਜੁੜਿਆ ਨਜ਼ਰ ਆਉਂਦਾ, ਜਿਨ੍ਹਾਂ ਨੇ ਮਨੁੱਖਤਾ ਨੂੰ ਨਵੀਂ ਸੋਚ ਤੇ ਨਿੱਗਰ ਦ੍ਰਿਸ਼ਟੀ ਪ੍ਰਦਾਨ ਕੀਤੀ। ਉਨ੍ਹਾਂ ਦੇ ਫ਼ਲਸਫ਼ੇ ਦਾ ਪ੍ਰਮੁੱਖ ਵਿਸ਼ਾ ਮਨੁੱਖ ਦੀ ਮੁੱਢਲੀ ਆਜ਼ਾਦੀ, ਪਿਆਰ ਅਤੇ ਬਰਾਬਰਤਾ ਹੈ।

ਉਹ ਬਹੁਤ ਕੁੱਝ ਪੜ੍ਹ, ਸੁਣ ਤੇ ਜਾਣ ਚੁੱਕਾ ਸੀ ਪਰ ਫਿਰ ਵੀ ਉਸ ਅੰਦਰ ਗਿਆਨ ਪ੍ਰਾਪਤੀ ਦੀ ਭੁੱਖ ਅਜੇ ਬਾਕੀ ਸੀ। ਉਸ ਦੀ ਜ਼ਿੰਦਗੀ ਵਿਚ ਦਾਅਰੀਨ ਦੀ ਆਮਦ ਇਕ ਖ਼ੁਸ਼ਨੁਮਾ ਹਵਾ ਦੇ ਬੁੱਲੇ ਵਾਂਗ ਸੀ। ਉਹ ਇਕ-ਦੂਜੇ ਦੇ ਪਰਾਂ ’ਤੇ ਉੱਡੀ ਫਿਰਦੇ। ਉਹ ਦਾਅਰੀਨ ਦੇ ਸਾਹੀਂ ਜਿਉਂਦਾ। ਉਨ੍ਹਾਂ ਜ਼ਿੰਦਗੀ ਭਰ ਇਕੱਠੇ ਰਹਿਣ ਦਾ ਫ਼ੈਸਲਾ ਕਰ ਲਿਆ ਸੀ। ਉਹ ਦੋਨੋਂ ਮਨੁੱਖ ਜਾਤੀ ਦੇ ਮੁਕਤੀਦਾਤੇ ਬਣਨ ਦੇ ਸੁਪਨੇ ਲੈਣ ਲੱਗੇ।

ਉਨ੍ਹਾਂ ਯੂਨੀਵਰਸਿਟੀ ਤੋਂ ਆਪੋ-ਆਪਣੀ ਡਾਕਟਰੀ ਦੀ ਡਿਗਰੀ ਲਈ ਅਤੇ ਜੈਨੇਟਿਕ ਇੰਜੀਨੀਅਰਿੰਗ ਦੀ ਪੜ੍ਹਾਈ ਲਈ ਸਕਾਟਲੈਂਡ ਦੀ ‘ਡੌਲੀ ਬੌਨੀ ਕਲੋਨ ਕੰਪਨੀ’ ਵਿਚ ਦਾਖ਼ਲਾ ਲੈ ਲਿਆ। ਇਹ ਕੰਪਨੀ ਮਨੁੱਖੀ ਕਲੋਨ ਦਾ ਜਨਮ ਕਰ ਚੁੱਕੀ ਸੀ। ਦੋ ਸਾਲ ਦੀ ਪੜ੍ਹਾਈ ਦੌਰਾਨ ਕੰਪਨੀ ਨੇ ਖੋਜੀਆਂ ਕੋਲ਼ੋਂ ਇਕ ਕਲੋਨ ਤਿਆਰ ਕਰਵਾਇਆ। ਡਾ. ਸਮਰੱਥ ਤੇ ਡਾ. ਦਾਅਰੀਨ ਰਿਆਜ਼ ਇਸ ਖੋਜ ਵਿਚ ਹਿੱਸਾ ਲੈ ਕੇ ਮਾਣ ਮਹਿਸੂਸ ਕਰ ਰਹੇ ਸਨ। ਉਨ੍ਹਾਂ ਦਾ ਇਰਾਦਾ ਇੰਡੀਆ ਆ ਕੇ ਆਪਣੀ ਪ੍ਰਯੋਗਸ਼ਾਲਾ ਸਥਾਪਤ ਕਰਨਾ ਸੀ।

ਸੰਨ 2018 ਵਿਚ ਉਹ ਭਾਰਤ ਆ ਗਏ। ਉਨ੍ਹਾਂ ਇੰਡੀਅਨ ਰੈਵੋਲਿਊਸ਼ਨਰੀ ਪਾਰਟੀ ਜੁਆਇਨ ਕਰ ਲਈ। ਪਾਰਟੀ ਨੇ ਉਨ੍ਹਾਂ ਦਾ ਵਿਆਹ ਕੀਤਾ। ਫਿਰ ਬਿਹਾਰ ਦੇ ਇਕ ਛੋਟੇ ਜਿਹੇ ਕਸਬੇ ਦੀ ਗ਼ਰੀਬ ਬਸਤੀ ਵਿਚ ਉਨ੍ਹਾਂ ਦੀ ਡਿਊਟੀ ਲਾ ਦਿੱਤੀ। ਉੱਥੇ ਉਨ੍ਹਾਂ ਕਲੀਨਿਕ ਖੋਲ੍ਹ ਲਈ। ਜਿੱਥੇ ਉਹ ਗ਼ਰੀਬਾਂ ਦਾ ਮੁਫ਼ਤ ਇਲਾਜ ਕਰਦੇ। ਇਸ ਦੇ ਨਾਲ-ਨਾਲ ਉਨ੍ਹਾਂ ਕਸਬੇ ਅਤੇ ਆਲ਼ੇ-ਦੁਆਲ਼ੇ ਦੇ ਪਿੰਡਾਂ ਦੇ ਕਿਰਤੀਆਂ ਵਿਚ ਸਮਾਜਵਾਦੀ ਗਰੁੱਪ ਦਾ ਗਠਨ ਕੀਤਾ। ਇਹ ਇਨਕਲਾਬੀ ਵਿਚਾਰਕਾਂ ਦਾ ਅੰਡਰ-ਗਰਾਊਂਡ ਦਸਤਾ ਸੀ। ਤਿੰਨ ਸਾਲਾਂ ਵਿਚ ਇਸ ਗਰੁੱਪ ਨੂੰ ਹਾਂ-ਪੱਖੀ ਹੁੰਗਾਰਾ ਮਿਲਿਆ ਤਾਂ ਇਹ ਮੰਜ਼ਿਲਾਂ ਸਰ ਕਰਦੇ ਅੱਗੇ ਵਧਦੇ ਗਏ।

ਉਹ ਦੇਖਦੇ ਕਿ ਦੇਸ਼ ਦੀ ਵੱਡੀ ਆਬਾਦੀ ਵਿਚ ਗ਼ੈਰ-ਬਰਾਬਰੀ ਅਤੇ ਸਮਾਜਿਕ ਬੇਚੈਨੀ ਹੈ। ਇੱਥੇ ਉਨ੍ਹਾਂ ਗ਼ਰੀਬੀ ਤੇ ਅਨਿਆਂ ਨਾਲ ਭੈਅਭੀਤ ਨੌਜਵਾਨ ਪੀੜ੍ਹੀ ਨੂੰ ਬੜੀ ਸ਼ਿੱਦਤ ਨਾਲ ਟੁੰਬਿਆ। ਇਨ੍ਹਾਂ ਕੋਲ਼ ਕੁੱਝ ਗੁਪਤ ਟਿਕਾਣੇ ਸਨ, ਜਿੱਥੇ ਹਰ ਰੋਜ਼ ਸ਼ਾਮ ਵੇਲ਼ੇ ਲੋਕਾਂ ਨੂੰ ਜ਼ਰੂਰ ਮਿਲਦੇ। ਵੱਖ-ਵੱਖ ਟਿਕਾਣਿਆਂ ’ਤੇ ਨੌਜਵਾਨ ਮੁੰਡੇ-ਕੁੜੀਆਂ ਦੀ ਸਕੂਲਿੰਗ ਕਰਦੇ। ਉਹ ਮੁੰਡੇ-ਕੁੜੀਆਂ ਵੱਖ-ਵੱਖ ਖੇਤਰਾਂ ਵਿਚ ਸਰਗਰਮ ਹੁੰਦੇ। ਇਨ੍ਹਾਂ ਨੇ ਵਿਦਿਆਰਥੀਆਂ, ਮਜ਼ਦੂਰਾਂ ਤੇ ਕਿਸਾਨਾਂ ਦੇ ਅਨੇਕਾਂ ਅੰਦੋਲਨ ਖੜ੍ਹੇ ਕੀਤੇ। ਉਹ ਸਫ਼ਲਤਾਪੂਰਵਕ ਜਿੱਤੇ ਵੀ ਪਰ ਉਹ ਮੁਕੰਮਲ ਇਨਕਲਾਬ ਵੱਲ ਨਾ ਵਧੇ।

ਮਾਰਚ 2020 ਵਿਚ ਨਿਕੋਲ਼ਈਚ ਅਤੇ ਮਾਸ਼ਾ ਨੇ 1917 ਦੀ ਰੂਸੀ ਬੋਲਸੇਵਿਕ ਕ੍ਰਾਂਤੀ ਦੇ ਨੇਤਾ ਵਲਾਦੀਮੀਰ ਇਲੀਚ ਲੈਨਿਨ ਬਾਰੇ ਤਿੰਨ ਰਚਨਾਵਾਂ

ਡਾ. ਰਾਜਨ ਰਾਹੀਂ ਉਨ੍ਹਾਂ ਤਕ ਪੁੱਜਦੀਆਂ ਕੀਤੀਆਂ। ਜਦੋਂ ਡਾ. ਦਾਅਰੀਨ ਤੇ ਡਾ. ਸਮਰੱਥ ਦਾ ਯੂਨੀਵਰਸਿਟੀ ਵਿਚ ਆਖ਼ਰੀ ਸਾਲ ਸੀ, ਉਸੇ ਸਾਲ ਮਹਾਰਾਸ਼ਟਰ ਤੋਂ ਰਾਜਨ ਉੱਥੇ ਦਾਖ਼ਲਾ ਲੈਂਦਾ ਹੈ ਅਤੇ ਦਾਅਰੀਨ ਰਿਆਜ਼ ਰਾਹੀਂ 'ਪ੍ਰੋਲੇਤਾਰੀ ਟ੍ਰਿਬਿਊਨਲ' ਵਿਚ ਸਰਗਰਮ ਹੁੰਦਾ ਹੈ। ਉਹ ਹੁਣ ਉੱਥੇ ਸਰਗਰਮ ਕਾਮਾ ਹੈ। ਦਾਅਰੀਨ ਨਾਲ ਲਗਾਤਾਰ ਸੰਪਰਕ ਵਿਚ ਹੈ। ਕਾਮਰੇਡ ਲੈਨਿਨ ਦੀ ਮੌਤ 21 ਜਨਵਰੀ 1924 ਨੂੰ ਹੋਈ ਸੀ। ਸੋਵੀਅਤ ਸੰਘ ਦੇ ਪਾਰਟੀ ਨੇਤਾਵਾਂ ਨੇ ਪਹਿਲਾਂ ਲਾਸ਼ ਫ਼ਰੀਜ਼ ਕਰਨੀ ਚਾਹੀ ਪਰ ਉਹ ਕਾਮਯਾਬ ਨਾ ਹੋਏ। ਫਿਰ ਉਨ੍ਹਾਂ ਰਸਾਇਣਕ ਪਦਾਰਥਾਂ ਨਾਲ ਡੈੱਡ ਬਾਡੀ ਨੂੰ ਪਰਿਜ਼ਰਵ ਕਰ ਲਿਆ ਸੀ।

ਮਾਸਕੋ ਦੇ ਰੈੱਡ ਸੁਕੇਅਰ ਵਿਚ ਪਈ ਲਾਸ਼ ਬਾਰੇ ਬਹੁਤ ਕੁੱਝ ਗੁਪਤ ਰੱਖਿਆ ਗਿਆ ਸੀ। ਡਾ. ਸਮਰੱਥ, ਡਾ. ਦਾਅਰੀਨ ਰਿਆਜ਼ ਤੇ ਉਨ੍ਹਾਂ ਦੇ ਸਾਥੀ ਵਿਦਿਆਰਥੀ ਅਨੇਕਾਂ ਵਾਰ ਲੈਨਿਨ ਦੇ ਦਰਸ਼ਨਾਂ ਨੂੰ ਗਏ ਅਤੇ ਰੈੱਡ ਸਲਿਊਟ ਦੇ ਕੇ ਮੁੜਦੇ ਰਹੇ। 1995 ਵਿਚ ਰੂਸੀ ਸਰਕਾਰ ਨੇ ਲਾਸ਼ ਸੰਭਾਲਣ ਵਾਲ਼ੀ ਸੰਸਥਾ ਨੂੰ ਫੰਡ ਬੰਦ ਕਰ ਦਿੱਤੇ ਸਨ। ਇਸ ਪਿੱਛੋਂ ਅਮੀਰ ਲੋਕਾਂ ਅਤੇ ਦਰਸ਼ਕਾਂ ਵੱਲੋਂ ਦਾਨ ਕੀਤੇ ਜਾਂਦੇ ਫੰਡ ਨਾਲ ਇਸ ਦੀ ਸਾਂਭ-ਸੰਭਾਲ ਕੀਤੀ ਜਾ ਰਹੀ ਹੈ। ਪਿੱਛੇ ਜਿਹੇ ਜੈਵਿਕ ਰਚਨਾ ਵਿਗਿਆਨ ਖੋਜ ਲੈਬਾਰਟਰੀ ਦੇ ਇਕ ਸੀਨੀਅਰ ਦਵਾਈ ਉਪਚਾਰਕ ਯੂਰੀ ਰੋਮਾਕੋਵ ਨੇ ਖ਼ੁਲਾਸਾ ਕੀਤਾ ਸੀ ਕਿ ਲੈਨਿਨ ਦਾ ਮ੍ਰਿਤਕ ਸਰੀਰ ਇਸ ਲੈਬਾਰਟਰੀ ਵਿਚ ਲਿਆਂਦੀਆਂ ਜਾਣ ਵਾਲ਼ੀਆਂ ਲਾਸ਼ਾਂ 'ਤੇ ਲਗਾਤਾਰ ਤਜਰਬਿਆਂ ਦੇ ਨਤੀਜੇ ਵਜੋਂ ਸੁਰੱਖਿਅਤ ਰੱਖਿਆ ਹੋਇਆ ਹੈ।

ਨਿਕੋਲ਼ਈਚ ਅਤੇ ਮਾਸ਼ਾ ਦੀਆਂ ਗੁਪਤ ਤਿੰਨ ਸੂਚਨਾਵਾਂ ਇਹ ਸਨ-

* ਸੰਸਥਾ ਦੇ ਵਿਗਿਆਨੀ ਲੈਨਿਨ ਦੀ ਲਾਸ਼ ਦੀ ਹਫ਼ਤੇ ਵਿਚ ਦੋ ਵਾਰੀ ਜਾਚ ਕਰਦੇ ਹਨ। ਹਰ ਦੋ ਸਾਲ ਬਾਅਦ ਗਲੈਸਟਰੋਨ ਅਤੇ ਪੋਟਾਸ਼ੀਅਮ ਏਸੀਟੇਟ ਦੇ ਵਿਸ਼ੇਸ਼ ਰਸਾਇਣਕ ਘੋਲ਼ ਵਿਚ ਤੀਹ ਦਿਨਾਂ ਲਈ ਡੋਬ ਦਿੰਦੇ ਹਨ। ਲੈਨਿਨ ਦੀ ਲਾਸ਼ ਨੂੰ ਤਰੋਤਾਜ਼ਾ ਰੱਖਣ ਵਾਲ਼ੇ ਵਿਗਿਆਨੀਆਂ ਵਿੱਚੋਂ ਇਕ ਵਿਗਿਆਨੀ ਯੇਵਜੈਨੀਆ ਉਨ੍ਹਾਂ ਦੇ ਗਰੁੱਪ ਦੇ ਬਹੁਤ ਨੇੜੇ ਹੋ ਗਈ ਹੈ।
* ਰੂਸੀ ਨੇਤਾਵਾਂ ਨੇ ਜਰਮਨ ਦੇ ਇਕ ਵਿਗਿਆਨੀ ਕੋਲ਼ੋਂ ਲੈਨਿਨ ਦੇ ਦਿਮਾਗ਼ (Brain) ਦੀ ਖੋਜ ਕਰਵਾਈ ਸੀ। ਉਸ ਵਿਗਿਆਨੀ ਦਾ ਨਾਂ ਅਤੇ ਖੋਜ ਅਜੇ ਤਕ ਗੁਪਤ ਰੱਖੇ ਹੋਏ ਹਨ ਪਰ ਦਿਮਾਗ਼ ਨੂੰ ਚੀਰਫ਼ਾੜ ਅਤੇ ਸਰਚ ਕਰਨ ਤੋਂ ਬਾਅਦ ਜਿਸ ਲੈਬਾਰਟਰੀ ਵਿਚ ਗੁਪਤ ਰੂਪ ਵਿਚ ਸਾਂਭਿਆ ਪਿਆ ਹੈ। ਉਨ੍ਹਾਂ ਉੱਥੇ ਤਕ ਵੀ ਪਹੁੰਚ ਕਰ ਲਈ ਹੈ।
* ਉਸ ਦੇ ਸਰੀਰ ਵਿੱਚੋਂ ਬਲੱਡ ਕੱਢ ਕੇ ਫਾਰਮੋਲਡੀਰਾਈਡ, ਅਲਕੋਹਲ ਅਤੇ ਪਾਣੀ ਦੀ ਕੁੱਝ ਮਾਤਰਾ ਰਕਤ ਵਹਿਣੀਆਂ ਵਿਚ ਭਰ ਕੇ ਐਂਬੋਲੇਗਿੰਗ ਕੀਤੀ ਗਈ ਹੈ। ਜੋ ਖ਼ੂਨ ਕੱਢਿਆ ਗਿਆ ਸੀ, ਉਹ ਵੀ ਪਰਿਜ਼ਰਵ ਕੀਤਾ ਹੋਇਆ ਹੈ।

ਡਾ. ਸਮਰੱਥ ਤੇ ਡਾ. ਦਾਅਰੀਨ ਦੀ ਝਾਰਖੰਡ ਦੇ ਇਕ ਸ਼ਹਿਰ ਵਿਚ ਡਿਊਟੀ ਲਾ ਦਿੱਤੀ ਗਈ। ਜਿੱਥੇ ਖੁੱਲ੍ਹੀ ਥਾਂ ਮਿਲਣ ਨਾਲ ਉਨ੍ਹਾਂ ਹਸਪਤਾਲ ਦੇ ਨਾਲ ਪ੍ਰਯੋਗਸ਼ਾਲਾ ਦੀ ਵੀ ਉਸਾਰੀ ਕਰਵਾ ਦਿੱਤੀ। ਪਾਰਟੀ ਫੰਡ ਨਾਲ ਬਣੀ, ਇਹ

ਅੰਦਰੋਂ ਆਧੁਨਿਕ ਕਿਸਮ ਦੀ ਪ੍ਰਯੋਗਸ਼ਾਲਾ ਸੀ ਜਿਸ ਵਿਚ ਆਧੁਨਿਕ ਸਾਮਾਨ ਅਤੇ ਟਰੇਂਡ ਸਟਾਫ਼ ਸੀ। ਬਾਹਰੋਂ ਇਸ ਨੂੰ ਹਸਪਤਾਲ ਦੀ ਦਿੱਖ ਦਿੱਤੀ ਗਈ। ਉੱਪਰਲੀ ਮੰਜ਼ਿਲ ਵਿਚ ਪ੍ਰਯੋਗਸ਼ਾਲਾ ਦਾ ਕੰਮ ਸ਼ੁਰੂ ਕੀਤਾ ਗਿਆ। ਹਸਪਤਾਲ ਤੋਂ ਜਿੰਨਾ ਪੈਸਾ ਕਮਾਇਆ ਜਾਂਦਾ, ਪ੍ਰਯੋਗਸ਼ਾਲਾ ਦਾ ਸਾਜ਼ੋ-ਸਾਮਾਨ ਅਤੇ ਸਟਾਫ਼ ਉੱਤੇ ਖ਼ਰਚ ਦਿੱਤਾ ਜਾਂਦਾ। ਇਹ ਆਮ ਪ੍ਰਯੋਗਸ਼ਾਲਾ ਨਹੀਂ ਸੀ। ਇਸ ਵਿਚ ਮਨੁੱਖੀ ਕਲੋਨ ਤਿਆਰ ਕਰਨ ਦੀ ਪੂਰੀ ਸਹੂਲਤ ਹੈ। ਘਰਾਂ ਨੂੰ ਉਹ ਕਦੋਂ ਦੇ ਅਲਵਿਦਾ ਕਹਿ ਚੁੱਕੇ ਹਨ। ਹੁਣ ਉਨ੍ਹਾਂ ਦਾ ਨਾ ਆਪਣਾ ਘਰ ਸੀ, ਨਾ ਬੈਂਕ ਬੈਲੰਸ ਤੇ ਨਾ ਹੀ ਪਰਿਵਾਰ। ਉਨ੍ਹਾਂ ਦਾ ਪਰਿਵਾਰ ਪਾਰਟੀ ਸੀ ਜਾਂ ਉਹ ਗ਼ਰੀਬ ਲੋਕ ਜਿਨ੍ਹਾਂ ਲਈ ਉਨ੍ਹਾਂ ਆਪਣੇ ਸੁੱਖ ਆਰਾਮ ਤਿਆਗ ਦਿੱਤੇ ਸਨ। ਸਿਰਫ਼ ਕਿਤਾਬਾਂ, ਹਸਪਤਾਲ, ਪ੍ਰਯੋਗਸ਼ਾਲਾ ਤੇ ਕਿਰਤੀ ਲੋਕ ਹੀ ਉਨ੍ਹਾਂ ਦਾ ਸਰਮਾਇਆ ਸਨ। ਉਨ੍ਹਾਂ ਦਾ ਮੰਨਣਾ ਸੀ ਕਿ ਇਸ ਦੇਸ਼ ਵਿਚ ਗ਼ਰੀਬਾਂ ਦੀ ਕੋਈ ਆਵਾਜ਼ ਚੁੱਕਣ ਵਾਲ਼ਾ ਨਹੀਂ ਹੈ। ਦੇਸ਼ ਵਿਚ ਕਾਰਪੋਰੇਟ ਸੈਕਟਰ ਵੱਲੋਂ ਫੈਲਾਏ ਜਾਲ ਤੋਂ ਉਹ ਚਿੰਤਤ ਸਨ। ਦਾਅਰੀਨ ਨੌਜਵਾਨਾਂ ਨੂੰ ਅਕਸਰ ਕਹਿੰਦੀ –

"ਦੁਨੀਆ ਭਰ ਵਿਚ ਸਰਮਾਏਦਾਰ ਦੀ ਲਾਲਸਾ ਬਹੁਤ ਵਧ ਗਈ ਹੈ। ਭੁੱਖ ਤਾਂ ਸ਼ਾਂਤ ਹੋ ਸਕਦੀ ਹੈ ਪਰ ਲਾਲਸਾ ਕਦੇ ਨਹੀਂ ਮੁੱਕਦੀ"।

ਉਨ੍ਹਾਂ ਦਾ ਸੰਗਠਨ ਹਰ ਤਰ੍ਹਾਂ ਦੀ ਗ਼ੁਲਾਮੀ ਜਾਂ ਗ਼ੁਲਾਮ ਬਣਾਉਣ ਵਾਲ਼ੀ ਮਾਨਸਿਕਤਾ ਦੇ ਖ਼ਾਤਮੇ ਲਈ ਲੜ ਰਿਹਾ ਹੈ। ਡਾ. ਸਮਰੱਥ ਕਹਿੰਦਾ–

"ਆਪਾਂ ਨਸਲ-ਜਾਤੀ ... ਔਰਤ-ਮਰਦ ਵਰਗੇ ਭੇਦਭਾਵ ਪਹਿਲ ਦੇ ਆਧਾਰ 'ਤੇ ਮਿਟਾਉਣੇ ਹਨ। ਹਰ ਤਰ੍ਹਾਂ ਦੇ ਦਾਬੇ ਅਤੇ ਜਬਰ ਤੋਂ ਮੁਕਤ ਅਜਿਹਾ ਨਰੋਆ ਸਮਾਜ ਸਿਰਜਣਾ ਹੈ ਜਿਸ ਵਿਚ ਸਭ ਮਨੁੱਖਾਂ ਨੂੰ ਮਾਣਮੱਤੀ ਜ਼ਿੰਦਗੀ ਜਿਉਣ ਦੇ ਹੱਕ ਦੀ ਗਰੰਟੀ ਦੇਣ ਵਾਲ਼ੀ ਵਿਵਸਥਾ ਹੋਵੇ"।

ਪਾਰਟੀ ਔਰਤਾਂ, ਆਦਿ ਵਾਸੀਆਂ, ਦਲਿਤਾਂ, ਪੱਛੜੇ ਵਰਗਾਂ ਅਤੇ ਗ਼ਰੀਬ ਤਬਕੇ ਵਿਚ ਅੰਦੋਲਨ ਚਲਾਉਂਦੀ ਪਰ ਉਨ੍ਹਾਂ ਦਾ ਇਨਕਲਾਬ ਕਰਨ ਦਾ ਮਿਸ਼ਨ ਪੂਰਾ ਹੁੰਦਾ ਦਿਖ ਨਹੀਂ ਸੀ ਰਿਹਾ। ਪਾਰਟੀ ਦੇਸ਼ ਭਰ ਵਿਚ ਬਹੁਤ ਵੱਡੀ ਮੂਵਮੈਂਟ ਬਣਾ ਨਾ ਸਕੀ ਸਗੋਂ ਸਟੇਟ ਜਬਰ ਨੇ ਉਨ੍ਹਾਂ ਦੇ ਅੰਦੋਲਨ ਤਹਿਸ ਨਹਿਸ ਕਰ ਦਿੱਤੇ ਸਨ। ਉਨ੍ਹਾਂ ਨੂੰ ਲੱਗਾ ਪਾਰਟੀ ਗ਼ਲਤ ਪ੍ਰੈਕਟਿਸ ਕਰ ਰਹੀ ਹੈ।

## ਜਨਵਰੀ 2021

ਇੰਡੀਅਨ ਰੈਵੋਲੂਸ਼ਨਰੀ ਪਾਰਟੀ ਦੀ ਕੇਂਦਰੀ ਕਮੇਟੀ ਨੇ 'ਦੇਸ਼ ਵਿਚ ਇਨਕਲਾਬ ਨੇਪਰੇ ਕਿਉਂ ਨਹੀਂ ਚੜ੍ਹਿਆ'? ਦੇ ਮੁੱਦੇ 'ਤੇ ਮੀਟਿੰਗ ਬੁਲਾ ਲਈ ਸੀ। ਇਹ ਮੀਟਿੰਗ ਛੱਤੀਸਗੜ੍ਹ ਵਿਚ ਗੁਪਤ ਜਗ੍ਹਾ 'ਤੇ ਰੱਖੀ ਗਈ ਸੀ। ਪੰਜ ਦਿਨ ਚੱਲਣ ਵਾਲ਼ੀ ਇਸ ਮੀਟਿੰਗ ਵਿਚ ਦੇਸ਼ ਦੇ ਵੱਖ-ਵੱਖ ਕੋਨਿਆਂ ਤੋਂ ਬੁੱਧੀਜੀਵੀਆਂ ਨੂੰ ਵੀ ਸੱਦਾ ਦਿੱਤਾ ਗਿਆ ਸੀ। ਡਾ. ਦਾਅਰੀਨ ਅਤੇ ਡਾ. ਸਮਰੱਥ ਵਿਗਿਆਨ ਖੇਤਰ ਵੱਲੋਂ ਬੁਲਾਏ ਗਏ ਸਨ। ਹਜ਼ਾਰਾਂ ਪਾਰਟੀ ਕਾਰਕੁਨ ਪੁਲੀਸ ਅਤੇ ਨਿੱਜੀ ਸੈਨਾਵਾਂ ਹੱਥੋਂ ਮਾਰੇ ਜਾ ਚੁੱਕੇ ਸਨ। ਇਕ ਲੱਖ ਜੰਗਜੂ ਅਤੇ ਜਨ ਪ੍ਰਤੀਰੋਧ ਦੀ

ਲਹਿਰ ਖੜ੍ਹੀ ਕਰਨ ਵਾਲ਼ੇ ਭਾਰਤੀ ਜੇਲ੍ਹਾਂ ਵਿਚ ਸੜ ਰਹੇ ਸਨ। ਲੱਖਾਂ ਔਰਤ-ਮਰਦ ਆਪਣੇ ਘਰ-ਬਾਰ ਤਿਆਗ ਕੇ ਲੋਕ ਮੁਕਤੀ ਲਈ ਜੂਝ ਰਹੇ ਸਨ। ਐਨੀਆਂ ਕੁਰਬਾਨੀਆਂ ਦੇ ਬਾਵਜੂਦ ਲਹਿਰ ਜਿੱਤ ਵੱਲ ਵਧ ਨਹੀਂ ਸੀ ਰਹੀ। ਸਭ ਲਈ ਏਹੀ ਚਿੰਤਾ ਦਾ ਵਿਸ਼ਾ ਸੀ।

"ਸਮਾਜਵਾਦੀ ਵਿਚਾਰਧਾਰਾ ਅਪਣਾਏ ਬਿਨਾ ਦੇਸ਼ ਦਾ ਆਰਥਿਕ ਤੇ ਸਮਾਜਿਕ ਵਿਕਾਸ ਹੋਣਾ ਸੰਭਵ ਨਹੀਂ, ਇਹ ਗੱਲ ਪਾਰਟੀ ਭਾਰਤ ਦੇ ਲੋਕਾਂ ਨੂੰ ਸਮਝਾ ਨਹੀਂ ਸਕੀ। ਮੈਨੂੰ ਲੱਗਦਾ ਲੀਡਰਸ਼ਿਪ ਸਮਕਾਲੀ ਬੰਦੇ ਦੀ ਮਾਨਸਿਕਤਾ ਨਹੀਂ ਸਮਝ ਸਕੀ"। ਲਲਿਤ ਨੇ ਸਭ ਤੋਂ ਪਹਿਲਾਂ ਆਪਣੀ ਗੱਲ ਰੱਖੀ ਸੀ।

"ਲੀਡਰਸ਼ਿਪ ਨੂੰ ਜਿਸ ਸਪੀਡ ਤੇ ਮਿਹਨਤ ਨਾਲ ਕੰਮ ਕਰਨ ਦੀ ਜ਼ਰੂਰਤ ਹੈ, ਉਹ ਕਰ ਨਹੀਂ ਰਹੀ। ਕਿਉਂਕਿ ਹਨੇਰਾ ਤਾਂ ਰਾਕਟ ਦੀ ਚਾਲ ਚੱਲਦਾ ਹੈ। ... ਸਭ ਤੋਂ ਵੱਡਾ ਨੁਕਸਾਨ ਪਾਰਟੀ ਫੁੱਟਾਂ ਨੇ ਕੀਤਾ ਏ"। ਜਤਿਨ ਦਾਸ ਏਕਤਾ ਕਰਨ 'ਤੇ ਜ਼ੋਰ ਦੇ ਰਿਹਾ ਸੀ।

"ਭਾਰਤੀ ਜਨਤਾ ਦਾ ਵਾਹ ਬੁਰਜੂਆ ਪਾਰਟੀਆਂ ਦੇ ਭ੍ਰਿਸ਼ਟ ਲੀਡਰਾਂ ਨਾਲ ਪਿਆ ਹੋਇਆ ਹੈ, ਪਰ ਅਸੀਂ ਕਮਿਊਨਿਸਟ ਰੂਸ, ਚੀਨ, ਕਿਊਬਾ ਦਾ ਪਹਾੜਾ ਪੜ੍ਹੀ ਜਾ ਰਹੇ ਹਾਂ। ਦੇਸ਼ ਵਿਚ ਨਾ ਮਾਰਕਸਵਾਦ-ਲੈਨਿਨਵਾਦ ਲਾਗੂ ਕੀਤਾ ਤੇ ਨਾ ਇਸ ਦਾ ਸਥਾਨੀਕਰਨ ਕੀਤਾ। ਹਰੇਕ ਨੇ ਆਪਣੇ ਦੇਸ਼ ਦੀਆਂ ਹਾਲਤਾਂ ਅਨੁਸਾਰ ਸਿਧਾਂਤ ਨੂੰ ਲਾਗੂ ਕਰਨਾ ਹੁੰਦਾ ਹੈ। ਉਹ ਅਸੀਂ ਲਾਗੂ ਨਹੀਂ ਕਰ ਸਕੇ"। ਨੌਨਿਹਾਲ ਸਿੰਘ ਇਹ ਵੀ ਕਹਿ ਰਿਹਾ ਸੀ ਕਿ ਨਾ ਧਰਮ ਨੂੰ ਸਮਝ ਸਕੇ ਤੇ ਨਾ ਕੌਮੀਅਤ ਨੂੰ ਸੁਲਝਾ ਸਕੇ।

"ਇਕ ਸ਼ਕਤੀਸ਼ਾਲੀ ਪਾਰਟੀ ਹੀ ਦੇਸ਼ ਵਿਚ ਪੂੰਜੀਪਤੀਆਂ ਅਤੇ ਜਾਗੀਰਦਾਰਾਂ ਦਾ ਮੁਕਾਬਲਾ ਕਰ ਸਕਦੀ ਏ"। ਸੁਸ਼ੀਲਾ ਨੇ ਪਾਰਟੀ ਦੀ ਕਮਜ਼ੋਰ ਸਥਿਤੀ 'ਤੇ ਉਂਗਲ ਧਰੀ ਹੈ।

"ਪਾਰਟੀ ਜਾਤ ਦਾ ਸਵਾਲ ਨਹੀਂ ਹੱਲ ਕਰ ਸਕੀ। ਸਭ ਤੋਂ ਵੱਧ ਮਾਰ ਸਾਨੂੰ ਇੱਧਰੋਂ ਪੈ ਰਹੀ ਹੈ। ਭਾਰਤੀ ਸਮਾਜੀ ਪ੍ਰਬੰਧ ਵਿਚ ਛੂਆ-ਛਾਤ, ਜਾਤ-ਪਾਤ ਦੇ ਵਖਰੇਵਿਆਂ ਅਤੇ ਉੱਚ-ਜਾਤਾਂ ਦੇ ਜਬਰ ਦਾ ਵਿਰੋਧ ਵੱਡੀ ਪੱਧਰ 'ਤੇ ਕਰ ਨ੍ਹੀਂ ਸਕੇ। ਜ਼ਮੀਨ ਦੇ ਸਵਾਲ ਨੂੰ ਠੀਕ ਢੰਗ ਨਾਲ ਉਠਾਇਆ ਨ੍ਹੀਂ ਗਿਆ। ਸਰਕਾਰੀ ਤੇ ਜਾਗੀਰਦਾਰਾਂ ਵੱਲੋਂ ਦੱਬੀਆਂ ਜ਼ਮੀਨਾਂ ਲੋਕਾਂ ਵਿਚ ਵੰਡਣ ਲਈ ਤਿੱਖੇ ਸੰਘਰਸ਼ ਨ੍ਹੀਂ ਹੋਏ। ਸਰਕਾਰੀ ਜ਼ਮੀਨ ਵਿਚ ਦਲਿਤਾਂ ਦੇ ਤੀਜੇ ਹਿੱਸੇ ਲਈ ਤਾਂ ਲੜਾਈ ਬਿਲਕੁਲ ਨ੍ਹੀਂ ਲੜੀ ਗਈ"। ਬਿਹਾਰੀਆ ਗੁਲਾਬ ਜ਼ਮੀਨ ਦੀ ਲੜਾਈ ਤਿੱਖੀ ਕਰਨੀ ਚਾਹੁੰਦਾ ਹੈ।

"ਪਾਰਟੀ ਨੇ ਸੰਘਰਸ਼ ਕਮੇਟੀਆਂ ਬਣਾ ਕੇ ਬਹੁਤ ਬੜੇ-ਬੜੇ ਘੋਲ਼ ਲੜ੍ਹੇ ਪਰ ਉਨ੍ਹਾਂ ਨੂੰ ਰਾਜਨੀਤਕ ਘੋਲ਼ਾਂ ਵਿਚ ਤਬਦੀਲ ਨ੍ਹੀਂ ਕਰ ਸਕੇ। ਇੱਥੋਂ ਤਕ ਅਸੀਂ ਭਾਰਤੀ ਅਵਾਮ ਨੂੰ ਪ੍ਰਾਈਵੇਟ ਤੇ ਨਿੱਜੀਕਰਨ ਦੀਆਂ ਲੋਕਮਾਰੂ ਨੀਤੀਆਂ ਬਾਰੇ ਸਮਝਾ ਨਹੀਂ ਸਕੇ ਹਾਂ"। ਨਵੀਦ ਇਕਬਾਲ ਮੱਛਰਦਾਨੀ ਵਿੱਚੋਂ ਨਿਕਲ਼ ਕੇ ਰਾਜਨੀਤਕ ਲੜਾਈ ਲੜਨ 'ਤੇ ਜ਼ੋਰ ਦੇ ਰਿਹਾ ਹੈ।

"ਰੂਸੀ ਤੇ ਚੀਨੀ ਇਨਕਲਾਬ ਨੂੰ ਸਿਰੇ ਚੜ੍ਹਾਉਣ ਵਾਲ਼ੇ ਲੈਨਿਨ ਤੇ ਮਾਓ

ਵੱਡੇ ਸਿਧਾਂਤਕਾਰ ਸਨ। ਉਨ੍ਹਾਂ ਸਿਧਾਂਤਾਂ ਨੂੰ ਪ੍ਰੈਕਟੀਕਲ ਰੂਪ ਵਿਚ ਲਾਗੂ ਕੀਤਾ। ਇਤਿਹਾਸ ਨੂੰ ਬਦਲਣ ਵਾਲ਼ੇ ਅਜਿਹੇ ਮਹਾਂਨਾਇਕਾ ਦੀ ਜ਼ਰੂਰਤ ਹੈ। ਭਾਰਤੀ ਲੀਡਰਸ਼ਿਪ ਵਿਚ ਕਾਮਰੇਡ ਲੈਨਿਨ ਜਾਂ ਮਾਓ ਜਿਹੇ ਕੱਦਾਵਾਰ ਲੀਡਰ ਦੀ ਘਾਟ ਹੈ"। ਸੈਲਸ਼ ਨੇ ਸੱਚੀ ਗੱਲ ਕਹਿ ਦਿੱਤੀ ਹੈ।

... ਲੀਡਰਸ਼ਿਪ ਦੀ ਯੋਗਤਾ ਦੀ ਘਾਟ ਵਾਲ਼ੀ ਗੱਲ ਬਹੁਤੇ ਬੁਲਾਰਿਆਂ ਨੇ ਕੀਤੀ। ਚਾਲੀ-ਪੰਜਾਹ ਕਾਰਨਾਂ 'ਤੇ ਚਰਚਾ ਹੋ ਰਹੀ ਹੈ। ਸਾਰੇ ਡੈਲੀਗੇਟ ਇਨ੍ਹਾਂ ਦਾ ਹੱਲ ਵੀ ਲੱਭਣਾ ਚਾਹੁੰਦੇ ਹਨ।

ਤਿੰਨ ਦਿਨ ਕਾਰਨਾਂ 'ਤੇ ਚਰਚਾ ਹੁੰਦੀ ਰਹੀ। 'ਇਨਕਲਾਬ ਸਿਰੇ ਕਿਵੇਂ ਚੜ੍ਹੇ?' ਦੋ ਦਿਨ ਏਜੰਡਾ ਚੱਲਦਾ ਰਿਹਾ। ਬਹੁਤੇ ਮੈਂਬਰ ਕਾਮਰੇਡ ਮਾਓ ਦੀਆਂ ਤਿੰਨ ਗੱਲਾਂ ਪਾਰਟੀ, ਸਾਂਝਾ ਮੋਰਚਾ, ਫ਼ੌਜ ਅਤੇ ਸਾਜ਼ਗਾਰ ਹਾਲਤਾਂ 'ਤੇ ਹੀ ਜ਼ੋਰ ਦੇਈ ਜਾ ਰਹੇ ਹਨ। ਮੈਂਬਰ ਚਾਹੁੰਦੇ ਹਨ ਕਿ ਇਨਕਲਾਬ ਨੂੰ ਏਜੰਡੇ 'ਤੇ ਰੱਖ ਕੇ ਜਲਦੀ ਜਿੱਤ ਵੱਲ ਵਧਿਆ ਜਾਵੇ ਅਤੇ ਕੋਈ ਸਮਾਂ ਸੀਮਾ ਨਿਸ਼ਚਿਤ ਕਰ ਲਿਆ ਜਾਵੇ। ਪਾਰਟੀ ਦੇ ਜਨਰਲ ਸਕੱਤਰ ਦਾ ਮੰਨਣਾ ਹੈ ਕਿ ਇਨਕਲਾਬ ਕਰਨ ਦਾ ਨਾ ਕੋਈ ਫਿਕਸਡ ਢੰਗ ਤਰੀਕਾ ਹੈ ਤੇ ਨਾ ਹੀ ਕੋਈ ਸਮਾਂ ਮਿੱਥਿਆ ਜਾ ਸਕਦਾ ਹੈ। ਜਿੰਨਾ ਚਿਰ ਅੰਦਰੂਨੀ ਤੇ ਬਾਹਰਮੁਖੀ ਹਾਲਾਤ ਪ੍ਰਪੱਕ ਨਹੀਂ ਹੁੰਦੇ, ਤਦ ਤਕ ਜਿੱਤ ਵੱਲ ਨਹੀਂ ਵਧਿਆ ਜਾ ਸਕਦਾ। ਡਾ. ਦਾਅਰੀਨ ਰਿਆਜ਼ ਲਗਾਤਾਰ ਬਹਿਸ ਵਿਚ ਹਿੱਸਾ ਲੈ ਰਹੀ ਸੀ। ਡਾ. ਸਮਰੱਥ ਨੋਟ ਹੀ ਕਰਦਾ ਰਿਹਾ ਸੀ। ਉਸ ਆਖ਼ਰੀ ਦਿਨ ਆਪਣੀ ਯੋਜਨਾ ਰੱਖੀ ਸੀ -

"ਬਹੁਤ ਸਾਰੇ ਸਾਥੀਆਂ ਨੇ ਇਨਕਲਾਬ ਨੇਪਰੇ ਨਾ ਚੜ੍ਹਨ ਦਾ ਕਾਰਨ ਕੱਦਾਵਰ ਲੀਡਰਸ਼ਿਪ ਦੀ ਘਾਟ ਦੱਸਿਆ ਹੈ। ਉਨ੍ਹਾਂ ਨੂੰ ਲੱਗ ਰਿਹਾ- ਸਾਡੇ ਵਿੱਚੋਂ ਕਾਮਰੇਡ ਲੈਨਿਨ ਜਾਂ ਮਾਓ ਵਰਗੀ ਪ੍ਰਤਿਭਾ ਨ੍ਹੀਂ ਉੱਭਰੀ। ਮੈਨੂੰ ਵੀ ਏਹੀ ਲੱਗ ਰਿਹਾ। ਜਿਵੇਂ ਤੁਸੀਂ ਜਾਣਦੇ ਹੋ ਅਸੀਂ ਵਿਗਿਆਨੀ ਹਾਂ ਤੇ ਪ੍ਰਯੋਗਸ਼ਾਲਾ ਚਲਾਉਂਦੇ ਹਾਂ। ਮੈਂ ਤੇ ਡਾ. ਦਾਅਰੀਨ ਕਲੋਨ ਬਣਾਉਣਾ ਜਾਣਦੇ ਹਾਂ। ਰੈੱਡ ਸੁਕੇਅਰ ਵਿਚ ਕਾਮਰੇਡ ਲੈਨਿਨ ਦੀ ਲਾਸ਼ ਪਈ ਹੈ। ਜੇ ਪਾਰਟੀ ਆਗਿਆ ਦੇਵੇ, ਅਸੀਂ ਉਨ੍ਹਾਂ ਦਾ ਕਲੋਨ ਤਿਆਰ ਕਰ ਸਕਦੇ ਹਾਂ। ਸਾਡੇ ਕੋਲ਼ ਪੂਰਾ ਸੂਰਾ ਲੈਨਿਨ ਹੋਵੇਗਾ। ਫਿਰ ਜਿੱਤ ਨੂੰ ਕੌਣ ਰੋਕ ਸਕੇਗਾ"?

ਡਾ. ਸਮਰੱਥ ਦਾ ਸੁਝਾਅ ਸੁਣ ਦੇ ਮੀਟਿੰਗ ਹਾਲ ਵਿਚ ਰੌਲ਼ਾ ਪੈ ਗਿਆ ਹੈ। ਕੁੱਝ ਮੈਂਬਰ ਮੁਸਕਰਾਏ ਹਨ। ਕੁੱਝ ਹੈਰਾਨੀਜਨਕ ਸੱਚ ਨਾਲ ਜੁੜ ਗਏ। ਕੁੱਝ ਨੇ ਨਾਂਹ ਵਿਚ ਸਿਰ ਮਾਰਿਆ। ਉਸ ਉੱਤੇ ਸਵਾਲਾਂ ਦੀ ਵਾਛੜ ਹੋ ਗਈ ਹੈ- ਜਦੋਂ ਦੀ ਬ੍ਰਹਿਮੰਡ ਦੀ ਰਚਨਾ ਹੋਈ ਹੈ। ਉਦੋਂ ਦਾ ਅਜੇ ਤਕ ਇਕ ਵਿਅਕਤੀ ਵਰਗਾ ਦੂਜਾ ਵਿਅਕਤੀ ਪੈਦਾ ਹੀ ਨਹੀਂ ਹੋਇਆ। ਕੀ ਤੁਸੀਂ ਅਜਿਹਾ ਸੰਭਵ ਕਰ ਸਕੋਗੇ? 'ਉਹ ਕੀ ਖਾਂਦਾ ਸੀ? ਉਦੋਂ ਵਾਤਾਵਰਨ ਦੀ ਰੈਫ਼ਲੈਕਸ਼ਨ ਕੀ ਸੀ? 'ਉਦੋਂ ਕਿਹੜੀਆਂ ਹਾਲਤਾਂ ਸਨ? ਕੀ ਉਹ ਵਾਲ਼ੀਆਂ ਹੁਣ ਹਨ? ਜਿੱਥੇ ਵੀਡੀਉਗ੍ਰਾਫ਼ੀ, ਫ਼ੋਟੋਗ੍ਰਾਫ਼ੀ ਤੇ ਸ਼ੀਸ਼ਿਆਂ ਨੂੰ ਛੂਹਣ ਤਕ ਦੀ ਮਨਾਹੀ ਹੈ। ਇੱਥੋਂ ਤਕ ਬੋਲਣ ਦੀ ਵੀ। ਜਿੱਥੇ ਮੱਖੀ ਵੀ ਨਹੀਂ ਭਿਣਕ ਸਕਦੀ। ਕੀ ਤੁਸੀਂ ਉੱਥੋਂ ਲਾਸ਼ ਦਾ ਬਲੱਡ

ਸੈਂਪਲ, ਵਾਲ਼ਾਂ ਜਾਂ ਸਰੀਰ ਦੇ ਕਿਸੇ ਹਿੱਸੇ ਤੋਂ ਸੈੱਲ ਲੈ ਲਵੋਗੇ? ਲੈਨਿਨ ਦੇ ਸਮੇਂ ਵਾਲ਼ਾ ਰਾਜਨੀਤਕ ਅਤੇ ਸਮਾਜਿਕ ਮਾਹੌਲ ਪੈਦਾ ਕਰ ਲਵੋਗੇ?

ਡਾ. ਸਮਰੱਥ ਸਵਾਲਾਂ ਵਿਚ ਘਿਰ ਗਿਆ ਸੀ। ਡਾ. ਦਾਅਰੀਨ ਉਸ ਦੇ ਪੱਖ ਵਿਚ ਨਿੱਤਰੀ ਸੀ। ਇਸ ਤੋਂ ਬਾਅਦ ਹੋਰ ਵੀ ਬਹੁਤ ਮੈਂਬਰਾਂ ਨੇ ਹਮਾਇਤ ਕੀਤੀ ਸੀ। ਇਕ ਖੱਦਰ ਦੇ ਕੱਪੜਿਆਂ ਵਾਲ਼ਾ ਬਜ਼ੁਰਗ ਉਸ ਜੋੜੀ ਦੀ ਸ਼ਰਧਾ ਤੇ ਉਤਸੁਕਤਾ ਨੂੰ ਦੇਖ ਕੇ ਖ਼ੁਸ਼ ਵੀ ਸੀ ਤੇ ਉਸ ਨੂੰ ਚਿੰਤਾ ਵੀ ਹੋਈ ਸੀ। ਇਹ ਬਜ਼ੁਰਗ ਪੰਜਾਬ ਤੋਂ ਭਾਈ ਰਤਨ ਸਿੰਘ ਸੀ। ਉਮਰ ਦੀ ਇਕ ਸਦੀ ਪਾਰ ਕਰ ਚੁੱਕਾ ਸੀ ਪਰ ਬੁਢਾਪੇ ਵਿਚ ਵੀ ਉਸ ਦਾ ਇਨਕਲਾਬ ਕਰਨ ਦਾ ਸੁਪਨਾ ਖ਼ਤਮ ਨਹੀਂ ਸੀ ਹੋਇਆ। ਉਸ ਨੇ ਗ਼ਦਰੀ-ਕਿਰਤੀ ਲਹਿਰ ਵਿਚ ਹਿੱਸਾ ਲਿਆ ਹੋਇਆ ਸੀ। ਉਸ ਨੇ ਪਹਿਲਾਂ ਲਾਹੌਰ ਦੇ ਸ਼ਾਹੀ ਕਿਲ੍ਹੇ ਵਿਚ ਗੋਰੀ ਸਰਕਾਰ ਦੇ ਤਸੀਹੇ ਸਹੇ ਸਨ ਤੇ ਆਜ਼ਾਦੀ ਪਿੱਛੋਂ ਆਪਣੀ ਸਰਕਾਰ ਦੇ। ਉਹ ਮੀਟਿੰਗ ਦੀ ਪ੍ਰਧਾਨਗੀ ਕਰਦਾ ਹੋਇਆ ਨੌਜਵਾਨਾਂ ਨੂੰ ਉਤਸ਼ਾਹ ਵਿਚ ਦੇਖ ਰਿਹਾ ਸੀ ਜਿਵੇਂ ਉਸ ਦੀਆਂ ਅੱਖਾਂ ਦੀ ਰੌਸ਼ਨੀ ਵੱਧ ਗਈ ਹੋਵੇ ਪਰ ਉਸ ਨੂੰ ਉਨ੍ਹਾਂ ਦੀ ਖੋਜ 'ਤੇ ਸ਼ੰਕਾ ਸੀ-

"ਨੌਜਵਾਨ ਸਾਥੀਓ, ਪਦਾਰਥ ਦੀ ਉਪਜ ਹੈ ਚੇਤਨਾ। ਦਿਮਾਗ਼ ਪਦਾਰਥ ਹੈ ਤੇ ਚੇਤਨਾ ਉਹਦੀ ਉਪਜ ਹੈ। ਜਿਹੜੀਆਂ ਉਹਦੇ ਪਿੱਛੇ ਕੰਮ ਕਰਦੀਆਂ ਪਦਾਰਥਕ ਹਾਲਤਾਂ ਹਨ, ਉਨ੍ਹਾਂ ਦਾ ਭੇੜ ਹੁੰਦਾ ਹੈ। ਉਹਦੇ ਵਿੱਚੋਂ ਬੰਦਾ ਸਿੱਖਦਾ ਹੈ ਤੇ ਉਹਦੇ ਵਿੱਚੋਂ ਹੀ ਉਹ ਵਿਕਸਤ ਹੁੰਦਾ ਹੈ"।

ਉਹ ਮੱਥੇ 'ਤੇ ਹੱਥ ਰੱਖ ਕੇ ਉਨ੍ਹਾਂ ਵੱਲ ਦੇਖ ਰਿਹਾ ਸੀ। ਉਨ੍ਹਾਂ ਨੂੰ ਕੋਲ਼ ਬੁਲਾਇਆ ਹੈ। ਦਾਅਰੀਨ ਦੇ ਸਿਰ 'ਤੇ ਪਿਆਰ ਦਿੱਤਾ ਹੈ ਤੇ ਸਮਰੱਥ ਨੂੰ ਸ਼ਾਬਾਸ਼ ਦੇ ਕੇ ਬੋਲਿਆ ਹੈ-

"ਦੋਸਤੋ, ਲੈਨਿਨ ਕਦੇ ਵੀ ਖ਼ਾਲੀ ਪਲਾਟ ਵਿਚ ਪੈਦਾ ਨ੍ਹੀਂ ਹੁੰਦੇ ਬਲਕਿ ਠੋਸ, ਸਮਾਜੀ ਅਤੇ ਸਿਆਸੀ ਹਾਲਤਾਂ ਵਿੱਚੋਂ ਜਨਮ ਲੈਂਦੇ ਹਨ। ਕਿਸੇ ਵੀ ਸਮਾਜ ਵਿਚ ਇਨਕਲਾਬੀ ਤਾਕਤਾਂ ਦੇ ਵਿਕਾਸ ਨਾਲ ਨਵੀਂ ਰੂਹ ਪੈਦਾ ਹੁੰਦੀ ਹੈ"।

ਡਾ. ਸਮਰੱਥ ਤੇ ਡਾ. ਦਾਅਰੀਨ ਰਿਆਜ਼ ਦੀ ਕੰਮ ਕਰਨ ਦੀ ਲਗਨ, ਅੱਖਾਂ ਵਿਚ ਸੁਪਨੇ ਦੀ ਚਮਕ, ਬੁੱਲ੍ਹਾਂ 'ਤੇ ਮੁਸਕੁਰਾਹਟ ਤੇ ਹਮੇਸ਼ਾ ਕੁੱਝ ਕਰਦੇ ਰਹਿਣ ਦੀ ਕਾਹਲ਼ ਨੇ ਪਾਰਟੀ ਦੇ ਬਹੁਤੇ ਮੈਂਬਰਾਂ ਨੂੰ ਕੀਲਿਆ ਹੋਇਆ ਹੈ। ਪਾਰਟੀ ਦੇ ਆਗੂ ਤੇ ਕਾਰਕੁਨ ਲੰਮੇ ਸਮੇਂ ਤੋਂ ਨਿਰਾਸ਼ਾ ਵਿਚ ਹਨ। ਉਨ੍ਹਾਂ ਲਈ ਇਨਕਲਾਬ ਊਠ ਦਾ ਬੁੱਲ੍ਹ ਬਣ ਗਿਆ ਹੈ ਜੋ ਹੇਠਾਂ ਡਿੱਗ ਹੀ ਨਹੀਂ ਰਿਹਾ। ਉਨ੍ਹਾਂ ਲਈ ਇਹ ਜੋੜੀ ਆਸ ਦੀ ਕਿਰਨ ਬਣ ਕੇ ਚਮਕੀ ਹੈ। ਭਾਰਤ ਵਿਚ ਕਮਿਊਨਿਸਟਾਂ ਦੇ ਅੰਤਰ-ਪਾਰਟੀ ਘੋਲ਼ ਦਾ ਨਤੀਜਾ ਹਮੇਸ਼ਾ ਫੁੱਟ ਵਿਚ ਨਿਕਲਦਾ ਰਿਹਾ ਹੈ। ਅੱਜ ਉਨ੍ਹਾਂ ਨੂੰ ਲੱਗ ਰਿਹਾ ਹੈ ਕਿ ਇਸ ਜਥੇਬੰਦਕ ਸੰਕਟ ਵਿੱਚੋਂ ਬਚ ਜਾਣਗੇ। ਇਸ ਲੋੜ 'ਚ ਵੀ ਉਹ ਕਲੋਨ ਬਣਾਉਣ 'ਤੇ ਸਹਿਮਤ ਹੋ ਗਏ ਹਨ। ਜਨਰਲ ਸਕੱਤਰ ਨੇ ਵੀ ਉਨ੍ਹਾਂ ਦੇ ਹੱਕ ਵਿਚ ਭਾਸ਼ਣ ਦਿੱਤਾ ਹੈ। ਇਸ ਪਿੱਛੋਂ ਬਹੁਸੰਮਤੀ ਨੇ ਲੈਨਿਨ ਦਾ ਕਲੋਨ ਤਿਆਰ ਕਰਨ ਅਤੇ ਪਾਰਟੀ ਵੱਲੋਂ ਫੰਡ ਮੁਹੱਈਆ ਕਰਨ ਦੇ ਹੱਕ ਵਿਚ ਮਤਾ ਪਾਸ ਕਰ ਦਿੱਤਾ ਹੈ। ਡਾਕਟਰ ਜੋੜੀ ਨੂੰ ਵਧਾਈਆਂ ਦਿੱਤੀਆਂ ਜਾ ਰਹੀਆਂ ਹਨ।

**ਜੁਲਾਈ 2025-ਜੂਨ 2026**

* 'ਡੌਲੀ' ਭੇਡ ਦੇ ਕਲੋਨ ਤੋਂ ਲੈ ਕੇ ਮਨੁੱਖੀ ਕਲੋਨ ਤਕ ਇਹ ਸਪੱਸ਼ਟ ਸੀ ਕਿ ਸਿਰਫ਼ ਜਿਉਂਦੇ ਸੈੱਲਾਂ ਤੋਂ ਹੀ ਕਲੋਨ ਤਿਆਰ ਕੀਤਾ ਜਾ ਸਕਦਾ ਹੈ। ਭਾਵੇਂ ਪਿਛਲੇ ਸਮੇਂ ਵਿਚ ਬਹੁਤ ਸਾਰੇ ਵਿਗਿਆਨੀਆਂ ਨੇ ਦਾਅਵੇ ਕੀਤੇ ਕਿ ਉਨ੍ਹਾਂ ਲੁਪਤ ਹੋ ਗਈਆਂ ਪ੍ਰਜਾਤੀਆਂ ਦੇ ਕਲੋਨ ਬਣਾ ਲਏ ਹਨ ਪਰ ਇਹ ਸਿਰਫ਼ ਖ਼ਬਰਾਂ ਸਨ। ਜੁਲਾਈ, 2025 ਵਿਚ ਸਕਾਟਲੈਂਡ ਦੀ 'ਡੌਲੀ ਬੌਨੀ ਕਲੋਨ ਕੰਪਨੀ' ਨੇ ਮਰੇ ਹੋਏ ਬੰਦੇ ਦਾ ਕਲੋਨ ਤਿਆਰ ਕਰ ਲਿਆ ਸੀ। ਉਨ੍ਹਾਂ ਆਪਣੀ ਪੁਰਾਣੀ ਵਿਦਿਆਰਥਣ ਡਾ. ਦਾਅਰੀਨ ਰਿਆਜ਼ ਨੂੰ ਵੀ ਇਸ ਅਚੰਭਾਜਨਕ ਖੋਜ ਵਿਚ ਸ਼ਾਮਿਲ ਕੀਤਾ ਸੀ
* ਰੂਸੀ ਵਿਗਿਆਨਣ ਯੇਵਜੈਨੀਆ ਲੈਨਿਨ ਦੀ ਲਾਸ਼ ਦੇ ਸਿਰ ਅਤੇ ਦਾੜ੍ਹੀ ਦੇ ਵਾਲ਼ਾਂ ਵਿੱਚੋਂ ਪੰਜ ਵਾਲ਼, ਬਲੱਡ ਸੈਂਪਲ ਅਤੇ ਦੰਦਾਂ ਵਿੱਚੋਂ ਸੈਂਪਲ ਲੈਣ ਵਿਚ ਕਾਮਯਾਬ ਹੋ ਗਈ। ਉਸ ਨੇ ਇਹ ਸੈਂਪਲ ਗੁਪਤ ਢੰਗ ਨਾਲ ਤੁਰੰਤ ਨਿਕੋਲਈਚ ਅਤੇ ਮਾਸ਼ਾ ਨੂੰ ਪੁੱਜਦੇ ਕੀਤੇ। ਉਨ੍ਹਾਂ ਨੇਤਾਵਾਂ ਨੇ ਇਨ੍ਹਾਂ ਨੂੰ ਪ੍ਰੀਜ਼ਰਵ ਕਰ ਲਿਆ। ਇਨ੍ਹਾਂ ਵਿੱਚੋਂ ਦੋ ਵਾਲ਼, ਬਲੱਡ ਤੇ ਦੰਦਾਂ ਵਿਚਲੇ ਤਰਲ ਪਦਾਰਥ ਦੇ ਸੈਂਪਲ ਕੰਟੇਨਰ ਵਿਚ ਡਾ. ਰਾਜਨ ਰਾਹੀਂ ਜੂਨ 2026 ਵਿਚ ਭਾਰਤ ਪੁੱਜੇ। ਡਾ. ਦਾਅਰੀਨ ਤੇ ਡਾ. ਸਮਰੱਥ ਵਾਲ਼ ਤੇ ਸੈਂਪਲ ਪ੍ਰਾਪਤ ਕਰ ਕੇ ਫੁੱਲੇ ਨਹੀਂ ਸਮਾਅ ਰਹੇ ਸਨ। ਉਨ੍ਹਾਂ ਇਸ ਨੂੰ ਆਪਣੀ ਪ੍ਰਯੋਗਸ਼ਾਲਾ ਵਿਚ ਪ੍ਰੀਜ਼ਰਵ ਕਰ ਕੇ ਲੁਕਾ ਲਿਆ ਸੀ। ਇਸ ਪਿੱਛੋਂ ਉਹ ਲੈਨਿਨ ਦਾ ਕਲੋਨ ਬਣਾਉਣ ਵਿਚ ਰੁਝ ਗਏ ਸਨ।
* ਇਸ ਵਿਗਿਆਨਕ ਜੋੜੀ ਲਈ ਸਭ ਤੋਂ ਵੱਡੀ ਸਮੱਸਿਆ ਧੰਨ ਦੀ ਸੀ ਪਰ ਪਾਰਟੀ ਨੇ ਦੇਸ਼ ਭਰ ਵਿੱਚੋਂ ਚੰਦਾ ਇਕੱਠਾ ਕਰ ਕੇ ਫੰਡ ਮੁਹੱਈਆ ਕਰ ਦਿੱਤੇ ਸਨ। ਉਨ੍ਹਾਂ ਨੂੰ ਜੈਵਿਕ ਮਾਵਾਂ (Biological Mothers) ਦੀ ਲੋੜ ਸੀ ਜਿਨ੍ਹਾਂ ਦੀ ਕੁੱਖ ਅੰਦਰ ਭਰੂਣ ਟਿਕਾਇਆ ਜਾਣਾ ਸੀ। ਪਾਰਟੀ ਨੇ 500 ਜੈਵਿਕ ਮਾਵਾਂ ਤਿਆਰ ਕਰ ਲਈਆਂ ਸਨ।

**ਅਕਤੂਬਰ, 2030**

ਡਾ. ਸਮਰੱਥ ਤੇ ਡਾ. ਦਾਅਰੀਨ ਰਿਆਜ਼ 2026 ਤੋਂ ਲੈਨਿਨ ਦਾ ਕਲੋਨ ਬਣਾਉਣ ਵਿਚ ਰੁੱਝੇ ਹੋਏ ਹਨ। ਉਨ੍ਹਾਂ ਪਾਰਟੀ ਦੇ ਹੋਰ ਸਾਰੇ ਕੰਮ ਘਟਾ ਕੇ ਸਾਰੇ ਦਾ ਸਾਰਾ ਧਿਆਨ ਇਸ ਖੋਜ ਉੱਤੇ ਹੀ ਕੇਂਦਰਿਤ ਕੀਤਾ ਹੋਇਆ ਹੈ। ਜੇ ਉਨ੍ਹਾਂ ਆਮ ਕਲੋਨ ਤਿਆਰ ਕਰਨਾ ਹੁੰਦਾ, ਹੁਣ ਤਕ ਕਾਮਯਾਬ ਹੋ ਜਾਣਾ ਸੀ। ਲੈਨਿਨ ਦਾ ਕਲੋਨ ਹੋਣ ਕਾਰਨ ਹਰ ਪੱਖ ਨੂੰ ਧਿਆਨ ਵਿਚ ਰੱਖ ਰਹੇ ਹਨ। ਉਨ੍ਹਾਂ ਇਸ ਬਾਰੇ ਕਾਫ਼ੀ ਸਾਹਿਤ ਵੀ ਪੜ੍ਹਿਆ ਹੈ। ਡਾ. ਸਮਰੱਥ ਨੇ ਪੜ੍ਹਿਆ ਸੀ– ਸੰਸਾਰ ਪ੍ਰਸਿੱਧ ਵਿਦਵਾਨ ਆਇਨਸਟਾਈਨ ਅਤੇ ਲੈਨਿਨ ਦੇ ਦਿਮਾਗ਼ਾਂ ਵਿਚ ਕਈ ਸਮਾਨਤਾਵਾਂ ਸਨ। ਆਇਨਸਟਾਈਨ ਦੀ ਮੌਤ ਤੋਂ ਬਾਅਦ ਉਸ ਦੇ ਦਿਮਾਗ਼ 'ਤੇ ਖੋਜ ਹੋਈ ਸੀ ਕਿ ਇਸ ਸਾਇੰਸਦਾਨ ਦੇ ਅੰਦਰ ਖੋਜਾਂ ਕਰਨ ਦੀ ਐਨੀ ਪ੍ਰਬਲ ਇੱਛਾ ਕਿਉਂ ਪੈਦਾ

ਹੁੰਦੀ ਸੀ ਅਤੇ ਉਸ ਵਿਚ ਹੋਰ ਕਿਹੜੇ-ਕਿਹੜੇ ਅਣਦਿਸਦੇ ਰਾਹਾਂ ਦਾ ਰਾਹੀ ਬਣਨ ਦੀ ਤਾਕਤ ਸੀ। ਉਹ ਐਨਾ ਡੂੰਘਾ ਕਿਉਂ ਤੇ ਕਿਵੇਂ ਸੋਚਦਾ ਸੀ? ਉਸ 'ਤੇ ਹੋਈ ਖੋਜ ਅਧੂਰੀ ਹੈ।

ਉਂਝ ਵਿਗਿਆਨੀਆਂ ਨੇ ਸਿੱਟਾ ਕੱਢਿਆ ਸੀ - ਅਜਿਹੀਆਂ ਵੱਡੀਆਂ ਸ਼ਖ਼ਸੀਅਤਾਂ ਦੇ ਦਿਮਾਗ਼ ਵਿਚ ਬਹੁਤ ਜ਼ਿਆਦਾ ਨਰਵ ਸੈੱਲ ਹੁੰਦੇ ਹਨ। ਮਿਲੀਅਨ ਬਿਲੀਅਨ ਦੀ ਸੰਖਿਆ ਵਿਚ। ਕਿਸੇ ਵਿਅਕਤੀ ਦੇ ਜਿੰਨੇ ਜ਼ਿਆਦਾ ਸੈੱਲ ਹੋਣਗੇ, ਓਨੀ ਜ਼ਿਆਦਾ ਉਸ ਦੀ ਸੋਚਣ ਸ਼ਕਤੀ ਹੋਵੇਗੀ। ਆਇਨਸਟਾਈਨ ਦੇ ਦਿਮਾਗ਼ ਦਾ ਇਹ ਹਿੱਸਾ ਬਹੁਤ ਜ਼ਿਆਦਾ ਤਾਕਤਵਰ ਸੀ।

ਡਾ. ਸਮਰੱਥ ਨੇ ਲੈਨਿਨ ਦੇ ਸੈਂਪਲ ਦਾ ਅਧਿਐਨ ਕੀਤਾ ਸੀ। ਉਸ ਕੰਪਿਊਟਰ 'ਤੇ ਉਸ ਦੇ ਡੀ.ਐੱਨ.ਏ. ਦੀ ਪ੍ਰੋਫ਼ਾਈਲ ਬਣਾਈ ਸੀ। ਇਸ ਵਿਚ ਸੈੱਲਾਂ ਦੀ ਅਥਾਹ ਗਿਣਤੀ ਸੀ। ਉਹ ਡੋਪਾਮੀਨ ਦਾ ਵੱਧ ਰਿਸਾਓ ਦੇਖ ਕੇ ਤਾਂ ਹੈਰਾਨ ਹੀ ਰਹਿ ਗਿਆ ਸੀ। ਉਸੇ ਪੁਸਤਕ ਵਿਚ ਅਗਾਂਹ ਲਿਖਿਆ ਹੋਇਆ ਸੀ-

ਦਿਮਾਗ਼ ਵਿਚ ਇਕ ਡੋਪਾਮੀਨ ਹੁੰਦਾ ਹੈ। ਉਸ ਦਾ ਰਿਸਾਓ ਬਹੁਤ ਜ਼ਿਆਦਾ ਹੁੰਦਾ ਹੈ। ਜਿਵੇਂ ਖਿਡਾਰੀਆਂ ਦੇ ਕਸਰਤ ਕਰਨ, ਖੇਡਣ ਅਤੇ ਸੈਕਸ ਕਰਨ ਨਾਲ ਇਸ ਦਾ ਰਿਸਾਓ ਬਹੁਤ ਹੁੰਦਾ ਹੈ। ਉਵੇਂ ਆਮ ਬੰਦਿਆਂ ਨਾਲੋਂ ਰਾਜਨੀਤਕਾਂ ਵਿਚ ਜ਼ਿਆਦਾ ਸੋਚਣ ਕਾਰਨ ਡੋਪਾਮੀਨ ਦਾ ਰਿਸਾਓ ਵੀ ਜ਼ਿਆਦਾ ਹੁੰਦਾ। ਖੋਜ ਇਹ ਕਹਿੰਦੀ ਹੈ - ਜਿਨ੍ਹਾਂ ਵਿਅਕਤੀਆਂ ਵਿਚ ਡੋਪਾਮੀਨ ਦਾ ਰਿਸਾਓ ਜ਼ਿਆਦਾ ਹੋਏਗਾ, ਉਹ ਬਹੁਤ ਜ਼ਿਆਦਾ ਚੁਸਤ, ਚਲਾਕ, ਗ਼ੁੱਸੇਖੋਰ ਤੇ ਕਿਰਿਆਸ਼ੀਲ ਹੋਣਗੇ। ਇਹ ਵੀ ਸੰਭਾਵਨਾ ਹੈ- ਦੁਨੀਆ ਦੇ ਜਿੰਨੇ ਡਿਕਟੇਟਰ ਹੋਏ ਹਨ ਜਾਂ ਜਿਨ੍ਹਾਂ ਜ਼ਿਆਦਾ ਕਤਲੇਆਮ ਕੀਤਾ, ਉਨ੍ਹਾਂ ਵਿਚ ਡੋਪਾਮੀਨ ਦਾ ਰਿਸਾਓ ਜ਼ਿਆਦਾ ਸੀ।

ਪੁਸਤਕ ਵਿਚ ਲੈਨਿਨ ਬਾਰੇ ਇਸ਼ਾਰਾ ਕੀਤਾ ਗਿਆ ਸੀ ਕਿ ਬੰਦੇ ਦੇ ਦਿਮਾਗ਼ ਦਾ ਇਕ ਹਿੱਸਾ ਫਰੀਫਰੰਟਲਕੋਰਟਕਸ ਸੈਂਟਰ ਲੋਵ ਹੁੰਦਾ। ਲੈਨਿਨ ਦੇ ਇਸ ਸੈਂਟਰ ਲੋਵ ਵਿਚ ਬਹੁਤ ਜ਼ਿਆਦਾ ਨਿਊਨਰਾਨ ਸੈੱਲ ਸਨ। ਇਹ ਸੈੱਲ ਬੰਦੇ ਦੀ ਔਖੀ ਤੋਂ ਔਖੀ ਘੜੀ ਵਿਚ ਵੀ ਸਾਥ ਦਿੰਦੇ ਹਨ। ਜਿਸ ਵਿਅਕਤੀ ਦਾ ਇਹ ਹਿੱਸਾ ਜ਼ਿਆਦਾ ਤਕੜਾ ਹੋਵੇਗਾ, ਉਹ ਮੁਸ਼ਕਲਾਂ ਵਿੱਚੋਂ ਨਿਕਲ ਜਾਂਦਾ ਹੈ। ਇਸੇ ਕਰ ਕੇ ਲੈਨਿਨ ਔਖੀਆਂ ਤੋਂ ਔਖੀਆਂ ਘੜੀਆਂ ਵਿਚ ਵੀ ਹੱਲ ਕੱਢ ਲੈਂਦਾ ਸੀ ਅਤੇ ਜਿੱਤ ਵੱਲ ਵਧਦਾ ਸੀ।

ਡਾ. ਸਮਰੱਥ ਅਤੇ ਡਾ. ਦਾਅਰੀਨ ਦੀ ਟੀਮ ਵੱਲੋਂ ਇਹ ਮਨੁੱਖੀ ਕਲੋਨ ਬਣਾਉਣ ਦਾ ਪ੍ਰਯੋਗ ਬੜੇ ਗੁਪਤ ਰੂਪ ਵਿਚ ਕੀਤਾ ਜਾ ਰਿਹਾ ਸੀ। ਉਹ ਸੈੱਲਾਂ ਦੀ ਵੱਧ ਗਿਣਤੀ ਅਤੇ ਡੋਪਾਮੀਨ ਦੇ ਰਿਸਾਓ ਵੱਲ ਵੀ ਧਿਆਨ ਦੇ ਰਹੇ ਸਨ ਤੇ ਨਿਊਨਰਾਨ ਸੈੱਲਾਂ ਵੱਲ ਤਾਂ ਖ਼ਾਸ ਤਵੱਜੋ ਦਿੱਤੀ ਸੀ। ਉਨ੍ਹਾਂ ਕੋਲ਼ ਕਲੋਨ ਨੂੰ ਗਰਭ ਧਾਰਨ ਕਰਨ ਵਾਲ਼ੀਆਂ ਪੰਜ ਸੌ ਜੈਵਿਕ ਮਾਵਾਂ ਸਨ। ਦੋ ਸੌ ਵੀਹ ਮਾਵਾਂ ਸਿਹਤਮੰਦ ਅੰਡਾ ਪੈਦਾ ਕਰਨ ਦੇ ਕਾਬਲ ਨਹੀਂ ਸਨ। ਮਤਲਬ ਅੰਡੇ ਦੇ ਕੰਟੈਂਟਸ ਪੂਰਨ ਨਹੀਂ ਸਨ। ਦੋ ਸੌ ਅੱਸੀ ਮਾਵਾਂ ਹਰ ਪੱਖੋਂ ਸਿਹਤਮੰਦ ਅੰਡੇ ਪੈਦਾ ਕਰਨ ਵਾਲ਼ੀਆਂ ਸਨ। ਮੈਡੀਕਲ ਚੈੱਕਅੱਪ ਕਰਨ, ਰਜਿਸਟ੍ਰੇਸ਼ਨ ਕਰਨ ਮਗਰੋਂ ਇਨ੍ਹਾਂ ਮਾਵਾਂ

ਦੀ ਤੰਦਰੁਸਤੀ ਨੂੰ ਕਾਇਮ ਰੱਖਣ ਲਈ ਵੱਖ-ਵੱਖ ਫਿਜੀਸ਼ੀਅਨਾਂ ਅਤੇ ਡਾਈਟੀਸ਼ੀਅਨਾਂ ਦੀ ਡਿਊਟੀ ਲਗਾਈ ਗਈ ਸੀ।

ਡਾ. ਦਾਅਰੀਨ ਸੂਖਮ ਤਕਨੀਕ ਨਾਲ ਇਨ੍ਹਾਂ ਔਰਤਾਂ ਦੇ ਅੰਡਕੋਸ਼ ਵਿੱਚੋਂ ਪੂਰਾ ਵਿਕਸਤ ਹੋ ਚੁੱਕਾ ਅੰਡਾ ਜੋ ਕਿ ਗਰਭਾਏ ਜਾਣ ਦੇ ਕਾਬਲ ਸੀ, ਨੂੰ ਬਾਹਰ ਕੱਢ ਲੈਂਦੀ। ਉਹ ਅੰਡੇ ਵਿਚਲੇ ਨਿਊਕਲੀਅਸ (ਨਾਭੀ) ਨੂੰ ਮਹੀਨ ਸਰਿੰਜ ਰਾਹੀਂ ਬਾਹਰ ਕੱਢ ਲੈਂਦੀ। ਫਿਰ ਨਾਭੀ ਰਹਿਤ ਕੀਤੇ ਅੰਡੇ ਨੂੰ ਸਾਂਭ ਲਿਆ ਜਾਂਦਾ। ਡਾ. ਸਮਰੱਥ ਲੈਨਿਨ ਦੇ ਸਰੀਰ ਦਾ ਇਕ ਸੈੱਲ ਅਲੱਗ ਕਰ ਲੈਂਦਾ। ਉਨ੍ਹਾਂ ਦਾ ਅਗਲਾ ਪੜਾਅ ਇਸ ਇਕ ਸੈੱਲ ਨੂੰ ਔਰਤ ਦੇ ਨਾਭੀ ਰਹਿਤ ਕੀਤੇ ਅੰਡੇ ਨਾਲ ਸੰਯੋਜਨ ਕਰਵਾਉਣ ਦਾ ਹੁੰਦਾ। ਇਸ ਮੰਤਵ ਲਈ ਬਿਜਲੀ ਦੇ ਝਟਕੇ ਦੀ ਵਰਤੋਂ ਕੀਤੀ ਜਾਂਦੀ। ਇਸ ਨਾਲ ਮਨੁੱਖੀ ਯਾਈਗੋਟ ਤਿਆਰ ਹੋ ਜਾਂਦਾ। ਇਸ ਅੰਡੇ ਨੂੰ ਪ੍ਰਯੋਗਸ਼ਾਲਾ ਵਿਚ ਹੀ ਹੌਲ਼ੀ-ਹੌਲ਼ੀ ਮਨੁੱਖੀ ਭਰੂਣ ਦੇ ਮੁੱਢਲੇ ਪੜਾਅ (ਭਾਵ ਛੇ ਸੈੱਲ ਪੜਾਅ) ਤਕ ਵਿਕਸਤ ਕਰ ਲਿਆ ਜਾਂਦਾ। ਇਸ ਮਨੁੱਖੀ ਭਰੂਣ ਨੂੰ ਉਹ ਜੈਵਿਕ ਮਾਂ (ਜਿਸ ਤੋਂ ਅੰਡਾ ਲਿਆ ਸੀ) ਦੀ ਕੁੱਖ ਅੰਦਰ ਟਿਕਾ ਦਿੰਦੇ।

ਚਾਰ ਸਾਲ ਉਹ ਇਨ੍ਹਾਂ ਜੈਵਿਕ ਮਾਵਾਂ 'ਤੇ ਪ੍ਰਯੋਗ ਕਰਦੇ ਰਹੇ। ਇਸ ਸਮੇਂ ਦੌਰਾਨ ਅਨੇਕਾਂ ਭਰੂਣਾਂ ਅਤੇ ਨਵ-ਜੰਮਿਆਂ ਦੀ ਮੌਤ ਹੋਈ। ਬਹੁਤੀ ਵਾਰ ਮਾਵਾਂ ਦਾ ਗਰਭ ਡਿੱਗ ਪੈਂਦਾ ਰਿਹਾ। ਦੁਬਾਰਾ ਫਿਰ ਭਰੂਣ ਟਿਕਾਇਆ ਜਾਂਦਾ। ਇਹ ਭਰੂਣ ਆਮ ਭਰੂਣ ਨਾਲੋਂ ਦੁੱਗਣੇ ਆਕਾਰ ਦਾ ਹੁੰਦਾ ਹੈ। ਇਸ ਨਾਲ ਜੈਵਿਕ ਮਾਵਾਂ ਨੂੰ ਕਸ਼ਟ ਝੱਲਣਾ ਪਿਆ। ਇਸ ਦੌਰਾਨ ਇਕ ਜੈਵਿਕ ਮਾਂ ਦੀ ਤਾਂ ਮੌਤ ਹੀ ਹੋ ਗਈ। ਇਸ ਪ੍ਰਯੋਗ ਦੀ ਸ਼ੁਰੂਆਤ ਦੋ ਸੌ ਅੱਸੀ ਫ਼ਿਊਜ਼ਡ ਅੰਡਿਆਂ ਤੋਂ ਕੀਤੀ ਗਈ ਸੀ। ਜਿਸ ਵਿੱਚੋਂ ਸਿਰਫ਼ ਪੈਂਤੀ ਹੀ ਭਰੂਣ ਬਣੇ। ਸਾਰੇ ਭਰੂਣ ਪੰਦਰਾਂ ਬੱਚਿਆਂ ਵਿਚ ਬਦਲੀ ਕੀਤੇ ਗਏ। ਉਂਝ ਇਹ ਕਲੋਨ ਸਾਧਾਰਨ ਬੱਚਿਆਂ ਵਾਂਗ ਦਿਸਦੇ ਸਨ ਪਰ ਜ਼ਿਆਦਾਤਰ ਕਲੋਨਾਂ ਵਿਚ ਪੈਦਾਇਸ਼ੀ ਨੁਕਸ ਸਨ। ਇਨ੍ਹਾਂ ਵਿੱਚੋਂ ਬਹੁਤੇ ਗਰਭ ਸਮੇਂ ਦੌਰਾਨ ਜਾਂ ਜਨਮ ਉਪਰੰਤ ਮਰ ਗਏ। ਜਦੋਂ ਉਹ ਲੈਨਿਨ ਦੇ ਸੈੱਲ ਦਾ ਨਾਭੀ ਰਹਿਤ ਅੰਡੇ ਨਾਲ ਸੰਯੋਜਨ ਕਰਵਾਉਂਦੇ ਤਾਂ ਕਈ ਵਾਰ ਡੀ.ਐੱਨ.ਏ. ਡਿਸਇੰਟੀਗਰੇਟ (ਟੁੱਟ ਜਾਣਾ) ਹੋ ਜਾਂਦਾ ਪਰ ਡਾ. ਦਾਅਰੀਨ ਰਿਪੇਅਰ ਕਰ ਦਿੰਦੀ। ਡੀ.ਐੱਨ.ਏ. ਦੀ ਮੁਰੰਮਤ ਕਰਨ ਵਿਚ ਉਸ ਨੂੰ ਮੁਹਾਰਤ ਸੀ। ਫਿਰ ਵੀ ਪੰਦਰਾਂ ਬੱਚਿਆਂ ਵਿੱਚੋਂ ਬਾਰਾਂ ਦੀ ਮੌਤ ਹੋ ਗਈ। ਉਹ ਸਿਰਫ਼ ਤਿੰਨ ਮਨੁੱਖੀ ਕਲੋਨਾਂ ਦਾ ਜਨਮ ਕਰਨ ਵਿਚ ਸਫ਼ਲ ਰਹੇ। ਕ੍ਰਾਂਤੀ, ਫ਼ਤਹਿ ਤੇ ਆਜ਼ਾਦ ਉਨ੍ਹਾਂ ਦੇ ਨਾਂ ਰੱਖੇ ਗਏ। ਡਾਕਟਰਾਂ ਨੇ ਉਨ੍ਹਾਂ ਨੂੰ ਦੋ ਹਫ਼ਤੇ ਸਪੈਸ਼ਲ ਇਨਕਿਊਬੇਟਰੀ ਟਰੀਟਮੈਂਟ ਦਿੱਤਾ।

ਡਾ. ਦਾਅਰੀਨ ਤੇ ਡਾ. ਸਮਰੱਥ ਦੀ ਇਸ ਸਫ਼ਲਤਾ ਉੱਤੇ ਪਾਰਟੀ ਵੱਲੋਂ ਉਨ੍ਹਾਂ ਨੂੰ ਮੁਬਾਰਕਬਾਦ ਦਿੱਤੀ ਗਈ। ਹੁਣ ਸਭ ਤੋਂ ਵੱਡੀ ਜ਼ਿੰਮੇਵਾਰੀ ਬੱਚਿਆਂ ਨੂੰ ਸਾਂਭਣ ਅਤੇ ਪਾਲ਼ਣ ਪੋਸ਼ਣ ਦੀ ਸੀ। ਕ੍ਰਾਂਤੀ, ਫ਼ਤਹਿ ਤੇ ਆਜ਼ਾਦ ਨੂੰ ਨਿਧੀ ਗਾਂਧੀ, ਸੁਜਾਤਾ ਅਤੇ ਅੰਜੂ ਜੈਵਿਕ ਮਾਵਾਂ ਨੇ ਜਨਮ ਦਿੱਤਾ ਸੀ। ਇਨ੍ਹਾਂ ਮਾਵਾਂ ਦੀ ਉਮਰ ਸਤਾਈ ਸਾਲ ਤੋਂ ਬੱਤੀ ਸਾਲ ਦੇ ਵਿਚਕਾਰ ਸੀ। ਨਿਧੀ ਗਾਂਧੀ ਸ਼ਹਿਰੀ ਮੱਧ ਵਰਗੀ ਪਰਿਵਾਰ ਵਿੱਚੋਂ ਸੀ। ਸੁਜਾਤਾ ਪੇਂਡੂ ਲੈਕਚਰਾਰ ਸੀ। ਅੰਜੂ ਦਾ ਪਤੀ ਮਜ਼ਦੂਰੀ ਕਰਦਾ ਸੀ। ਇਹ ਔਰਤਾਂ ਅਤੇ ਇਨ੍ਹਾਂ ਦੇ ਪਤੀ ਪਾਰਟੀ ਮੈਂਬਰ ਸਨ ਅਤੇ

ਪਰਿਵਾਰ ਹਮਦਰਦ ਸਨ। ਇਨ੍ਹਾਂ ਮਾਵਾਂ ਨੂੰ ਹੀ ਬੱਚਿਆਂ ਦੇ ਪਾਲ਼ਣ ਪੋਸ਼ਣ ਅਤੇ ਪੜ੍ਹਾਉਣ ਦੀ ਡਿਊਟੀ ਦਿੱਤੀ ਗਈ ਸੀ।

**ਜੁਲਾਈ 2057**

ਅੰਜੂ ਦੇ ਪਤੀ ਨੇ ਆਜ਼ਾਦ ਨੂੰ ਮੈਟ੍ਰਿਕ ਕਰਵਾ ਦਿੱਤੀ ਸੀ। ਉਸ ਨੇ ਉਸ ਦੀ ਉਚੇਰੀ ਪੜ੍ਹਾਈ ਲਈ ਪਾਰਟੀ ਤੋਂ ਖ਼ਰਚ ਮੰਗਿਆ ਸੀ। ਪਾਰਟੀ ਨੇ ਖ਼ਰਚ ਲਈ ਹਾਮੀ ਭਰੀ ਸੀ। ਸੰਨ 2045 ਵਿਚ ਭਾਰਤ ਦੇ ਸਾਰੇ ਕਾਰਖ਼ਾਨਿਆਂ ਵਿਚ ਮਜ਼ਦੂਰ ਯੂਨੀਅਨ ਵੱਲੋਂ ਹੜਤਾਲ ਕਰਵਾ ਦਿੱਤੀ ਗਈ। ਅੰਜੂ ਦੇ ਪਤੀ ਰਾਮਾ ਨੰਦ ਆਪਣੇ ਕਾਰਖ਼ਾਨੇ ਵਿਚ ਹੜਤਾਲ ਦੀ ਅਗਵਾਈ ਕਰ ਰਹੇ ਸਨ। ਆਜ਼ਾਦ ਵੀ ਉਸ ਦੀ ਮੱਦਦ ਕਰਦਾ ਸੀ। ਕਾਰਖ਼ਾਨੇ ਦੇ ਮਾਲਕਾਂ ਨੇ ਉਨ੍ਹਾਂ 'ਤੇ ਹਮਲਾ ਕਰਵਾ ਦਿੱਤਾ ਸੀ। ਇਸ ਹਮਲੇ ਵਿਚ ਰਾਮਾ ਨੰਦ ਤਾਂ ਬਚ ਗਿਆ ਸੀ ਪਰ ਸੋਲਾਂ ਸਾਲ ਦਾ ਆਜ਼ਾਦ ਮਾਰਿਆ ਗਿਆ ਸੀ। ਡਾ. ਸਮਰੱਥ ਤੇ ਡਾ. ਦਾਅਰੀਨ ਰਿਆਜ਼ ਨੂੰ ਗਹਿਰਾ ਸਦਮਾ ਪੁੱਜਾ ਸੀ। ਪਾਰਟੀ ਆਗੂ ਤੇ ਕਾਰਕੁਨ ਸੋਗ ਵਿਚ ਡੁੱਬ ਗਏ ਸਨ।

ਇਸ ਹਾਦਸੇ ਤੋਂ ਬਾਅਦ ਕ੍ਰਾਂਤੀ ਤੇ ਫ਼ਤਹਿ ਦੇ ਪਰਿਵਾਰਾਂ ਨੂੰ ਚੁਕੰਨਾ ਕੀਤਾ ਗਿਆ ਸੀ। ਇਹ ਦੋਨੋਂ ਹੇਠਲੇ ਮੱਧ ਵਰਗੀ ਪਰਿਵਾਰ ਸਨ। ਪਾਰਟੀ ਨੇ ਇਨ੍ਹਾਂ ਨੂੰ ਬੱਚਿਆਂ 'ਤੇ ਖ਼ਾਸ ਤਵੱਜੋ ਦੇਣ ਲਈ ਕਿਹਾ ਸੀ। ਨਿਧੀ ਗਾਂਧੀ ਦਾ ਪਤੀ ਕ੍ਰਿਕਟ ਦਾ ਕੋਚ ਸੀ। ਉਸ ਪੜ੍ਹਾਈ ਦੇ ਨਾਲ-ਨਾਲ ਕ੍ਰਾਂਤੀ ਨੂੰ ਖੇਡ ਵਿਚ ਵੀ ਪਾ ਦਿੱਤਾ ਸੀ। ਕ੍ਰਾਂਤੀ ਖੇਡ ਵਿਚ ਇਸ ਕਦਰ ਮਿਹਨਤ ਕਰਨ ਲੱਗਾ ਕਿ ਉਹ ਇੰਡੀਅਨ ਕ੍ਰਿਕਟ ਟੀਮ ਵਿਚ ਸਿਲੈਕਟ ਹੋ ਗਿਆ। ਇਸ ਖੇਡ ਜ਼ਰੀਏ ਉਹ ਭਾਰਤ ਦਾ ਨਾਂ ਚਮਕਾਉਣ ਲੱਗਾ। ਕ੍ਰਿਕਟ ਦੀ ਦੁਨੀਆ ਵਿਚ ਉਸ ਦੇ ਨਾਂ ਦਾ ਡੰਕਾ ਵੱਜਣ ਲੱਗਾ।

ਉੱਧਰ ਸੁਜਾਤਾ ਨੇ ਆਪਣੇ ਬੇਟੇ ਦੇ ਨਾਲ ਹੀ ਫ਼ਤਹਿ ਨੂੰ ਮਕੈਨੀਕਲ ਇੰਜੀਨੀਅਰਿੰਗ ਦੀ ਮਾਸਟਰ ਕਰਵਾ ਦਿੱਤੀ ਸੀ। ਉਹ ਮਲਟੀ ਨੈਸ਼ਨਲ ਕੰਪਨੀ ਦਾ ਸਭ ਤੋਂ ਵੱਧ ਪੈਕੇਜ ਲੈਣ ਵਾਲ਼ਾ ਇੰਜੀਨੀਅਰ ਸੀ। ਕੰਪਨੀ ਉਸ ਤੋਂ ਬਿਨਾ ਸਾਹ ਵੀ ਨਹੀਂ ਲੈਂਦੀ ਸੀ। ਉਹ ਕੰਪਨੀ ਵਿਚ ਸਭ ਤੋਂ ਛੋਟੀ ਉਮਰ ਦਾ ਸੀ ਪਰ ਸਭ ਦੀ ਅਗਵਾਈ ਕਰਦਾ ਸੀ। ਉਹ ਨਵੀਆਂ ਤੋਂ ਨਵੀਆਂ ਮਸ਼ੀਨਾਂ ਬਣਾਉਣ ਦੀ ਮੁਹਾਰਤ ਰੱਖਦਾ ਸੀ। ਇੱਥੋਂ ਤਕ ਜੇਕਰ ਹੋਰ ਕੰਪਨੀਆਂ ਵਿਚ ਕੋਈ ਸੰਕਟ ਆ ਜਾਂਦਾ ਤਾਂ ਮਸਲੇ ਦਾ ਹੱਲ ਕਰਨ ਲਈ ਉਸ ਨੂੰ ਹੀ ਬੁਲਾਇਆ ਜਾਂਦਾ ਸੀ।

ਕਿੱਥੇ ਤਾਂ ਕ੍ਰਾਂਤੀ ਅਤੇ ਫ਼ਤਹਿ ਨੇ ਲੈਨਿਨ ਵਾਂਗ ਜੰਗ ਦੇ ਮੈਦਾਨ ਵਿਚ ਗੱਜਣਾ ਸੀ ਪਰ ਉਹ ਤਾਂ ਕ੍ਰਿਕਟ ਦੇ ਮੈਦਾਨ ਅਤੇ ਮਲਟੀ ਨੈਸ਼ਨਲ ਕੰਪਨੀ ਦੇ ਵੇਅਰ ਹਾਊਸਾਂ ਵਿਚ ਭੱਜ-ਦੌੜ ਰਹੇ ਹਨ। ਸਿਰਫ਼ ਆਜ਼ਾਦ ਹੀ ਜੰਗ ਦੇ ਮੈਦਾਨ ਵਿਚ ਦੌੜਿਆ ਪਰ ਉਹ...। ਜੁਲਾਈ 2057 ਦੀ ਮੀਟਿੰਗ ਵਿਚ ਡਾ. ਸਮਰੱਥ ਅਤੇ ਡਾ. ਦਾਅਰੀਨ ਪਾਰਟੀ ਆਗੂਆਂ ਸਾਹਮਣੇ ਸ਼ਰਮਿੰਦਾ ਹੋਏ ਬੈਠੇ ਸਨ।...

ਪਾਰਟੀ ਕਾਰਕੁਨ ਉਨ੍ਹਾਂ ਨੂੰ ਸਵਾਲ ਪੁੱਛ ਰਹੇ ਹਨ, ਪਰ ਉਹ ਦੋਨੋਂ ਲਾਜਵਾਬ ਹਨ। ਇਸ ਮੌਕੇ ਉਨ੍ਹਾਂ ਨੂੰ ਆਜ਼ਾਦ ਤੇ ਭਾਈ ਰਤਨ ਸਿੰਘ ਮੁੜ-ਮੁੜ ਯਾਦ ਆ ਰਹੇ ਹਨ।

# ਲਿਫ਼ੀ ਲਗਰ ਦੇ ਫੁੱਲ

ਜਦੋਂ ਮੈਂ ਦੁਪਹਿਰੇ ਸਕੂਲ ਤੋਂ ਪੜ੍ਹ ਕੇ ਘਰ ਆਈ, ਹੁੰਮ ਬੜਾ ਸੀ। ਮੰਮੀ ਨੇ ਕੂਲਰ ਵਿਚ ਪਾਣੀ ਪਾ ਕੇ ਮੈਨੂੰ ਮੂਹਰੇ ਬਿਠਾਇਆ ਸੀ ਤਾਂ ਜਾ ਕੇ ਹੋਮ ਵਰਕ ਕਰਨ ਲੱਗੀ। ਕਮਰੇ ਵਿਚ ਸਾਹ ਤਾਂ ਆ ਰਿਹਾ ਸੀ ਪਰ ਤਨ ਮਨ ਨੂੰ ਅੱਚੋਤਾਈ ਲੱਗੀ ਰਹੀ।... ਹੁਣ ਦੁਪਹਿਰ ਢਲ਼ ਗਈ ਏ। ਮੇਰਾ ਰਿਟਨ ਵਰਕ ਵੀ ਮੁੱਕ ਗਿਆ। ਲਰਨ ਕਰਨ ਵਾਲ਼ਾ ਰਾਤ ਨੂੰ ਕਰਾਂਗੀ। ... ਹੈਂਅ ! ਬਾਹਰ ਹਵਾ ਚਲਣ ਲੱਗ ਪਈ?

"ਸ਼ੁਕਰ ਆ, ਇਹਦੇ ਮਨ ਵੀ ਸਮੱਤਿਆ ਪਈ"। ਸ਼ਾਇਦ ਮੰਮੀ ਨੇ ਕੁਦਰਤ ਨੂੰ ਉਲਾਂਭਾ ਦਿੱਤਾ ਹੋਵੇ ਜਾਂ ਧੰਨਵਾਦ ਕੀਤਾ ਹਊ।

ਮੈਂ ਆਪਣੀ ਕੋਠੀ ਤੋਂ ਬਾਹਰ ਆਈ ਹਾਂ। ਅੱਠ-ਅੱਠ, ਦਸ-ਦਸ ਮਰਲਿਆਂ ਵਿਚ ਜਿੰਨੇ ਮਕਾਨ ਉਸਰੇ ਹੋਏ ਹਨ, ਅਸੀਂ ਸ਼ਹਿਰ ਵਾਲ਼ੇ ਇਨ੍ਹਾਂ ਨੂੰ ਹੀ ਕੋਠੀਆਂ ਕਹਿੰਦੇ ਹਾਂ। ਦਰਅਸਲ ਇਹ ਟੂ ਬੈੱਡ ਰੂਮ ਸੈੱਟ ਹਨ। ਸਾਡੇ ਵਾਲ਼ਾ ਡਬਲ ਹੈ। ਉੱਪਰਲਾ ਪੋਰਸ਼ਨ ਕਿਰਾਏ 'ਤੇ ਦਿੱਤਾ ਹੋਇਆ ਹੈ।

ਮੈਂ ਬਾਹਰ ਗੇਟ ਦੇ ਲਾਗੇ ਬਣੇ ਲੈਟਰ ਬਾਕਸ ਕੋਲ਼ ਆ ਖੜ੍ਹੀ ਹੋਈ ਹਾਂ। ਲੈਟਰ ਬਾਕਸ ਦੇ ਪੱਥਰ ਉੱਤੇ 'ਸੁਖਨਿੰਦਰ ਨਿਵਾਸ' ਉਕਰਿਆ ਹੋਇਆ ਹੈ। ਇਹ ਪਲੱਸ ਟੂ ਵਿਚ ਪੜ੍ਹਦੇ ਮੇਰੇ ਭਾਅ ਜੀ ਦਾ ਨਾਂ ਏ। ਹੇਠਾਂ ਪਾਪਾ ਜੀ ਦਾ ਨਾਂ ਵੀ ਏ। ਪੱਥਰ ਉੱਤੇ ਮਿੱਟੀ ਜੰਮੀ ਪਈ ਆ। ਮੈਂ ਕਾਗ਼ਜ਼ ਨਾਲ ਸਾਫ਼ ਕਰਨ ਲੱਗੀ ਸੀ ਪਰ ਮੇਰਾ ਧਿਆਨ ਅਮਰੂਦਾਂ ਵੱਲ ਚਲਾ ਗਿਆ ਏ। ਕੋਠੀ ਦੇ ਅੰਦਰ ਅਮਰੂਦ ਦਾ ਬੂਟਾ ਲੱਗਾ ਹੋਇਆ ਹੈ। ਫ਼ਲ ਨਾਲ ਲੱਦਿਆ ਪਿਆ। ਇਸ ਦੀਆਂ ਟਾਹਣੀਆਂ ਕੰਧ ਉੱਤੋਂ ਹੋ ਕੇ ਬਾਹਰ ਸੜਕ ਵੱਲ ਨੂੰ ਲਟਕੀਆਂ ਹੋਈਆਂ ਹਨ। ਮੈਂ ਅਮਰੂਦ ਤੋੜ ਕੇ ਬਾਹਰਲੀ ਟੂਟੀ ਤੋਂ ਧੋਂਦੀ ਹਾਂ। ਹੱਥ ਨਾਲ ਫਾੜ ਕੇ ਸੁੰਡੀ ਬਗ਼ੈਰਾ ਚੈੱਕ ਕੀਤੀ ਹੈ ਤੇ ਮੂੰਹ ਵਿਚ ਪਾ ਲੈਂਦੀ ਹਾਂ।

ਹਵਾ ਦੇ ਤੇਜ਼ ਬੁੱਲ੍ਹੇ ਨਾਲ ਮੇਰੇ ਵਾਲ਼ ਉੱਡਣ ਲੱਗ ਪਏ ਹਨ। ਮਜ਼ਾ ਆ ਗਿਆ। ਐਨੀ ਸੁਹਣੀ ਹਵਾ ... ਕੂਲ ਬਰੀਜ਼। ਮੌਸਮ ਸੁਹਾਵਣਾ ਹੋਈ ਜਾ ਰਿਹਾ। ਮੰਮੀ ਕਹਿੰਦੇ, ਕਿਤੇ ਮੀਂਹ ਪੈ ਗਿਆ ਹੋਣਾ। ਸੜਕ 'ਤੇ ਆਵਾਜਾਈ ਸ਼ੁਰੂ ਹੋ ਗਈ ਏ। ਲੋਕ ਵਹੀਕਲ ਭਜਾਈ ਲਈ ਜਾ ਰਹੇ ਹਨ। ਮੈਂ ਯੰਗ ਕੁੜੀਆਂ ਮੁੰਡਿਆਂ ਵਿਚ ਖੁਭ ਗਈ ਹਾਂ। ਅਮਰੂਦ ਨੂੰ ਟੱਕ ਵੀ ਮਾਰੀ ਜਾ ਰਹੀ ਹਾਂ। ਤਿਤਲੀਆਂ ਵਰਗੀਆਂ ਕੁੜੀਆਂ ਬਾਈਕ 'ਤੇ ਉੱਡੀਆਂ ਫਿਰ ਰਹੀਆਂ ਹਨ। ਮੇਰੇ ਕੋਲ਼ੋਂ ਐਕਟਿਵਾ 'ਤੇ ਦੋ ਕੁੜੀਆਂ ਲੰਘੀਆਂ ਹਨ। ਇਹ ਦੀਦੀਆਂ ਕਾਲਜ ਦੀਆਂ ਸਟੂਡੈਂਟਸ ਲੱਗਦੀਆਂ ਹਨ। ਇਹ ਪਰਲੇ ਮੋੜ ਤੋਂ ਵਾਪਸ ਆ ਗਈਆਂ ਹਨ। ਗਿੱਧਾ ਅੰਕਲ ਦੀ ਕੋਠੀ ਅੱਗੇ ਬਾਈਕ ਖੜ੍ਹੀ ਕੀਤੀ ਏ। ਆਪਣੀਆਂ ਬਾਹਾਂ ਦੇ ਦਸਤਾਨੇ ਉਤਾਰ ਕੇ ਡਿੱਗੀ ਵਿਚ ਰੱਖੇ ਹਨ। ਰੰਗਦਾਰ ਗੋਗਲਜ਼ ਹੱਥਾਂ ਵਿਚ ਫੜ ਲਏ ਹਨ। ਬੈੱਲ ਸੁਣ ਕੇ ਸਵੀਟੀ

ਦੀਦੀ ਬਾਹਰ ਆਈ ਆ। ਹੱਗ ਕਰ ਕੇ ਤਿੰਨੋਂ ਗੱਲਾਂ ਵਿਚ ਬਿਜ਼ੀ ਹੋ ਗਈਆਂ ਹਨ। ਹੱਸ-ਹੱਸ ਕੇ ਦੂਹਰੀਆਂ ਹੋ ਰਹੀਆਂ ਹਨ।

ਦੀਦੀਆਂ ਦੇ ਟੋਪਸ ਪਾਕਿਸਤਾਨੀ ਟੀ.ਵੀ. ਵਿਚਲੀਆਂ ਅਮੀਰਜ਼ਾਦੀਆਂ ਵਰਗੇ ਹਨ। ਹਾਏ ਮਰ ਜਾਂਅ ! ਕੀ ਡਿਜ਼ਾਇਨ ਹਨ। ਕਲਰ ਕਿੰਨੇ ਫੱਬ ਰਹੇ ਹਨ। ਮੈਂ ਆਪਣੀ ਟੀ ਸ਼ਰਟ 'ਤੇ ਨਿਗ੍ਹਾ ਮਾਰਦੀ ਹਾਂ। ਮਨ ਖੱਟਾ ਹੋ ਗਿਆ। ਇਹ ਪੈਂਟ ਤੇ ਟੀ ਸ਼ਰਟ ਮੰਮਾ ਨੇ ਭਾਅ ਜੀ ਸੁਖਨਿੰਦਰ ਨੂੰ ਦੋ ਸਾਲ ਪਹਿਲਾਂ ਲੈ ਕੇ ਦਿੱਤੇ ਸਨ ਉਦੋਂ ਇਨ੍ਹਾਂ ਕੱਪੜਿਆਂ ਦੀ ਗਰੇਸ ਬੜੀ ਸੀ। ਭਾਅ ਜੀ ਪਾ ਕੇ ਨਿਕਲਦਾ ਤਾਂ ਬੜਾ ਅਟਰੈਕਟ ਕਰਦਾ ਸੀ। ਹੁਣ ਮੰਮਾ ਨੇ ਮੈਨੂੰ ਪੁਆ ਦਿੱਤੇ। ਉਨ੍ਹਾਂ ਦੀਦੀਆਂ ਦੇ ਟੋਪ ਦੇਖੋ ਤੇ ਮੇਰੀ ਸ਼ਰਟ ਦੇਖੋ। ਕੁੜੀਆਂ ਮੁੰਡਿਆਂ ਦੀਆਂ ਸ਼ਰਟਸ ਡਿਫਰੈਂਟ-ਡਿਫਰੈਂਟ ਹੁੰਦੀਆਂ ਹਨ। ਸਿਲਾਈ ਤੇ ਡੀਜ਼ਾਇਨ ਕਰ ਕੇ। ਖ਼ਾਸ ਕਰ ਕੇ ਮੋਹਰਿਓਂ ਤਾਂ ਬਿਲਕੁਲ ਹੀ ...। ਕਲਰ ਵੀ ਵੱਖਰੇ-ਵੱਖਰੇ ਹੁੰਦੇ ਹਨ। ਮੁੰਡਿਆਂ ਦੇ ਕਲਰ ਬਲਿਊ, ਰੈਡ, ਯੈਲੋ ਤੇ ਗਰੀਨ ਹੁੰਦੇ ਹਨ। ਕੁੜੀਆਂ ਪਿੰਕ, ਪਰਪਲ, ਸਕਾਈ ਬਲਿਊ, ਮੋਵ, ਬੇਬੀ ਪਿੰਕ ਤੇ ਹੋਟ ਪਿੰਕ ਲਾਈਕ ਕਰਦੀਆਂ ਹਨ।

ਮੈਂ ਮੁੰਡਿਆਂ ਵਾਂਗ ਜੇਬ ਵਿਚ ਹੱਥ ਪਾ ਕੇ ਖੜ੍ਹੀ ਹਾਂ। ਮੇਰੀ ਪੈਂਟ ਜੁ ਮੁੰਡਿਆਂ ਵਾਲ਼ੀ ਆ। ਇਨ੍ਹਾਂ ਦੀਦੀਆਂ ਦੀਆਂ ਪੈਂਟਾਂ ਵੇਖੋ। ਕਮਾਲ ਦੀ ਫਿਟਿੰਗ ਆ ਪਰ ਮੰਮੀ ਨੂੰ ਕੌਣ ਸਮਝਾਵੇ ਕਿ ਮੁੰਡਿਆਂ ਤੇ ਕੁੜੀਆਂ ਦੇ ਬੌਡੀ ਸਟਰੱਕਚਰ ਵਿਚ, ਅੰਗਾਂ ਵਿਚ ਫ਼ਰਕ ਹੁੰਦੈ। ਮੇਰੀ ਪੈਂਟ ਦੇ ਗੋਡੇ ਮੋਹਰ ਨੂੰ ਨਿਕਲੇ ਹੋਏ ਆ। ਮੇਰੀ ਹਿਪ ਭਾਰੀ ਏ। ਇਸੇ ਕਰ ਕੇ ਹਿਪ ਤੋਂ ਪੈਂਟ ਟਾਈਟ ਆ। ਦੀਦੀਆਂ ਦੀਆਂ ਜੀਨਜ਼ 'ਤੇ ਕਢਾਈ ਹੈ। ਤੇ ਮੇਰੇ ਵਾਲ਼ੀ ਸਫਾ ਚੱਟ। ਉਨ੍ਹਾਂ ਦੀਆਂ ਪੈਂਟਾਂ ਦੇ ਡੀਜ਼ਾਇਨ ਦੇਖੋ ਤੇ ਮੇਰੇ ਵਾਲ਼ੀ ਵੱਲ ਵੇਖ ਕੇ ਰੋਣਾ ਆਉਂਦਾ। ਕਿਉਂਕਿ ਕੁੜੀਆਂ-ਮੁੰਡਿਆਂ ਦੀਆਂ ਪੈਂਟਾਂ ਦੇ ਡੀਜ਼ਾਇਨ ਵੀ ਡਿਫਰੈਂਟ-ਡਿਫਰੈਂਟ ਹੁੰਦੇ ਹਨ।

ਮੈਂ ਰੋਣਹਾਕੀ ਹੋ ਗਈ ਹਾਂ। ਚੁਲਬੁਲੀਆਂ ਦੀਦੀਆਂ ਨੇ ਸੜਕ 'ਤੇ ਘੜਮੱਸ ਪਾਇਆ ਹੋਇਆ। ਉਹ ਮਸਤੀ ਕਰ ਰਹੀਆਂ ਹਨ। ਹਵਾ ਤੇਜ਼ ਹੋ ਗਈ ਆ। ਉਹ ਵਾਰ- ਵਾਰ ਖੁੱਲ੍ਹੇ ਵਾਲ਼ਾਂ ਨੂੰ ਸੁਆਰ ਰਹੀਆਂ ਹਨ। ਸਵੀਟੀ ਦੀਦੀ ਉਨ੍ਹਾਂ ਨੂੰ ਅੰਦਰ ਲੈ ਗਈ ਆ। ਡਰੈਸਜ਼ ਨੇ ਹਵਾ ਦਾ ਆਨੰਦ ਵੀ ਮਾਰ ਦਿੱਤਾ। ਮੈਂ ਅੰਦਰ ਆ ਵੜੀ ਹਾਂ। ਗੇਟ ਦਾ ਅਰਲ ਲਾਇਆ ਏ।

ਮੈਂ ਟੀ.ਵੀ. ਮੋਹਰੇ ਬੈਠ ਗਈ ਹਾਂ। ਸ਼ਾਇਦ ਭਾਅ ਜੀ ਫੈਸ਼ਨ ਚੈਨਲ ਲਾ ਕੇ ਕਿਧਰੇ ਚਲਾ ਗਿਆ ਹੈ। ਇਹ ਫੈਸ਼ਨ ਦੀ ਦੁਨੀਆ ਹੈ। ਤਰ੍ਹਾਂ-ਤਰ੍ਹਾਂ ਦੀਆਂ ਡਰੈਸਜ਼ ਪਾਈ ਬਿਊਟੀ ਕੁਈਨ ਰੈਂਪ 'ਤੇ ਕੈਟ ਵਾਕ ਕਰ ਰਹੀਆਂ ਹਨ। ਇਨ੍ਹਾਂ ਦੀਆਂ ਡਰੈਸਜ਼ ਦੇਖ ਕੇ ਮੇਰਾ ਚਿੱਤ ਕਰਦਾ, ਮੈਂ ਵੀ ਇਸ ਤਰ੍ਹਾਂ ਦੀਆਂ ਡਰੈਸਜ਼ ਪਹਿਨਾਂ। ਇਹ ਡਰੈਸਜ਼ ਪਹਿਨ ਕੇ ਮਾਡਲਾਂ ਵਾਂਗ ਪਰੀ ਲੱਗਾਂ। ਮੈਂ ਉੱਠ ਕੇ ਡਰੈਸਿੰਗ ਟੇਬਲ ਮੋਹਰੇ ਖੜ੍ਹ ਗਈ ਹਾਂ। ਮੈਂ ਆਪਣਾ ਚਿਹਰਾ ਦੇਖਦੀ ਹਾਂ। ਨੈਣ ਨਕਸ਼ ਵੀ ਤੱਕੋ ਹਨ। ਫਿਰ ਬਿਊਟੀ ਕੁਈਨਜ਼ ਦੇ। ਸਿਰ ਤੋਂ ਲੈ ਕੇ ਪੈਰਾਂ ਤਕ ਸਰੀਰ ਦਾ ਹਰ ਅੰਗ ਉਨ੍ਹਾਂ ਨਾਲ ਮੈਚ ਕਰਦੀ ਆਂ। ਮੈਂ ਉਨ੍ਹਾਂ ਨਾਲੋਂ ਘੱਟ ਨਹੀਂ ਆਂ। ਪਰ ਮਾਰ ਡਰੈੱਸ ਤੋਂ ਖਾ ਰਹੀ ਆਂ।

ਮੈਂ ਇਕ ਪ੍ਰਾਈਵੇਟ ਸਕੂਲ ਦੀ ਦਸਵੀਂ ਜਮਾਤ ਦੀ ਵਿਦਿਆਰਥਣ ਹਾਂ।

ਸ਼ੁਕਰ ਸਕੂਲ ਦੀ ਡਰੈੱਸ ਮੇਰੀ ਆਪਣੀ ਹੁੰਦੀ ਹੈ। ਨਹੀਂ ਤਾਂ ਮੇਰੀਆਂ ਕਲਾਸ ਫੈਲੋਜ਼ ਮੈਨੂੰ ਛੇੜ-ਛੇੜ ਕੇ ਮਾਰ ਦੇਣ। ਹਾਂ ਸੱਚ, ਮੈਨੂੰ ਯਾਦ ਆਇਆ। ਮੈਂ ਚਿੱਟੀਆਂ ਕਮੀਜ਼ਾਂ ਤੇ ਕੋਟ ਭਾਅ ਜੀ ਵਾਲ਼ੇ ਹੀ ਪਾਉਂਦੀ ਰਹੀ ਹਾਂ। ਪੰਜਵੀਂ ਤਕ ਤਾਂ ਜੁਰਾਬਾਂ, ਬਨੈਣਾਂ ਵੀ ਪਾ ਲੈਂਦੀ ਰਹੀ ਹਾਂ। ਉਦੋਂ ਮੈਂ ਕਦੇ ਇਸ ਬਾਰੇ ਸੋਚਿਆ ਵੀ ਨਹੀਂ ਸੀ। ਮੈਂ ਭਾਅ ਜੀ ਤੋਂ ਛੋਟੀ ਸੀ। ਹਰ ਚੀਜ਼ ਪਹਿਲਾਂ ਭਾਅ ਜੀ ਵਰਤਦਾ। ਉਹ ਵੱਡਾ ਹੋ ਜਾਂਦਾ। ਉਸ ਨੂੰ ਹੋਰ ਚੀਜ਼ ਲੈ ਦਿੱਤੀ ਜਾਂਦੀ। ਪਹਿਲੇ ਵਾਲ਼ੀ ਮੈਨੂੰ ਦੇ ਦਿੱਤੀ ਜਾਂਦੀ।

ਚਾਰ ਸਾਲ ਤਕ ਤਾਂ ਮੈਨੂੰ ਯਾਦ ਨਹੀਂ। ਪਰ ਮੰਮੀ ਦੱਸਦੀ ਹੁੰਦੀ ਆ। ਟੈਡੀ, ਛੁਣਛੁਣੇ, ਝੂਲਾ, ਵਾਕਰ, ਸਕਲਿੰਗ ਬਾਟਲਜ਼, ਟਾਇਜ਼, ਸ਼ੂਜ ਐਂਡ ਸੋਫਟ ਪਿਲੋਜ਼ ... ਬੱਚਿਆਂ ਦਾ ਜਿੰਨਾ ਵੀ ਸਮਾਨ ਹੁੰਦਾ ਹੈ। ਇਹ ਮੈਂ ਭਾਅ ਜੀ ਵਾਲ਼ਾ ਹੀ ਯੂਜ਼ ਕੀਤਾ। ਭਾਅ ਜੀ ਮੇਰੇ ਤੋਂ ਦੋ ਸਾਲ ਵੱਡਾ ਸੀ। ਮੇਰੀ ਨਾਨੀ ਗਰਮ ਕੋਟੀਆਂ ਬੁਣ ਕੇ ਭਾਅ ਜੀ ਨੂੰ ਦਿੰਦੀ ਰਹੀ। ਮੈਂ ਉਹ ਪਾਉਂਦੀ ਰਹੀ। ਮੇਰੇ ਪਾਪਾ ਦੁਬਈ ਗਏ ਹੋਏ ਹਨ। ਉਹ ਦੋ ਕੁ ਸਾਲ ਬਾਅਦ ਛੁੱਟੀ ਕੱਟਣ ਆਉਂਦੇ ਹਨ। ਉਹ ਭਾਅ ਜੀ ਲਈ ਬਹੁਤ ਸੁਹਣੀਆਂ ਜੈਕਟਾਂ ਲੈ ਕੇ ਆਉਂਦੇ ਹਨ। ਛੋਟੀਆਂ ਪੈ ਜਾਣ ’ਤੇ ਉਹ ਵੀ ਮੈਂ ਹੀ ਪਾਉਂਦੀ ਹਾਂ। ਜਦੋਂ ਮੇਰੇ ਛੋਟੀਆਂ ਹੋ ਜਾਂਦੀਆਂ ਹਨ। ਮੰਮੀ ਮਾਸੀ ਨੂੰ ਦੇ ਦਿੰਦੀ ਆ। ਮਾਸੀ ਦੀ ਕੁੜੀ ਤਨੂੰ ਮੇਰੇ ਤੋਂ ਛੋਟੀ ਹੈ। ਮੇਰੀਆਂ ਜੁੱਤੀਆਂ, ਕੋਟੀਆਂ, ਟੋਪੀਆਂ ਤੇ ਗਲੱਬਜ਼ ਉਹ ਹੀ ਪਾਉਂਦੀ ਹੈ। ਮੇਰੀ ਇਸ ਬਾਰੇ ਉਹਦੇ ਨਾਲ ਕਦੇ ਗੱਲ ਨਹੀਂ ਹੋਈ। ਕੀ ਉਹ ਵੀ ਮੇਰੇ ਵਾਂਗ ਦੁਖੀ ਹੈ? ਜਾਂ ਉਹਨੂੰ ਕੋਈ ਫ਼ਰਕ ਨਹੀਂ ਪੈਂਦਾ। ਸਾਡੇ ਬਿਲਕੁਲ ਘਸੇ ਪਿਟੇ ਕੱਪੜੇ ਪੋਚਾ ਲਾਉਣ ਵਾਲ਼ੀ ਆਂਟੀ ਦੇ ਬੱਚਿਆਂ ਨੂੰ ਦਿੱਤੇ ਜਾਂਦੇ ਹਨ।

ਸਾਹਮਣੇ ਸਟੋਰ ਵਿਚ ਸਕੂਲ ਬੈਗ ਪਏ ਹਨ। ਇਹ ਵੀ ਵਾਇਆ ਸੁਖਨਿੰਦਰ ਹੀ ਮੈਨੂੰ ਮਿਲੇ ਹਨ। ਜਿਹੜੇ ਮਾੜੇ ਜਿਹੇ ਵੀ ਫਟੇ ਹੁੰਦੇ, ਉਹ ਮੈਂ ਲੈਂਦੀ ਨਹੀਂ ਸੀ। ਕਲੇਸ਼ ਕਰਦੀ ਸੀ। ਫੇਰ ਨਵਾਂ ਮਿਲ ਜਾਂਦਾ ਸੀ। ਟਿਫ਼ਨ, ਜਿਊਮੈਟਰੀ ਬਾਕਸ, ਗੋਗਲਜ਼ ਤੇ ਵਾਟਰ ਬੋਟਲਜ਼ ਮੈਨੂੰ ਨਵੇਂ ਮਿਲਦੇ ਰਹੇ ਹਨ। ਕਿਉਂਕਿ ਭਾਅ ਜੀ ਨੇ ਇਹ ਕਦੇ ਸਾਂਭੇ ਨਹੀਂ ਸਨ। ਜਿਊਮੈਟਰੀ ਬਾਕਸ ਸਾਲ ਵਿਚ ਤਿੰਨ-ਚਾਰ ਤੋੜ ਦਿੰਦਾ ਸੀ। ਵਾਟਰ ਬੋਟਲਜ਼ ਤੇ ਟਿਫ਼ਨ ਤਾਂ ਕਈ ਵਾਰ ਮਹੀਨਾ ਵੀ ਨਹੀਂ ਕੱਢਦੇ ਸਨ। ਭਾਅ ਜੀ ਲਈ ਜ਼ਿਆਦਾਤਰ ਖਿਡੌਣੇ, ਕੈਮਰੇ, ਸ਼ੂਜ਼, ਪਿਸਟਲ, ਗੰਨਜ਼, ਕਾਰਾਂ, ਜਹਾਜ਼, ਖੁੱਲ੍ਹੀਆਂ ਜੀਪਾਂ ਦੁਬਈ ਤੋਂ ਆਉਂਦੀਆਂ। ਉਹ ਤੋੜ ਭੰਨ ਕੇ ਮੈਨੂੰ ਦੇਣ ਦੀ ਕੋਸ਼ਿਸ਼ ਕਰਦਾ। ਮੈਂ ਕੀ ਕਰਨੀਆਂ ਸਨ? ਮੈਨੂੰ ਸਿਰਫ਼ ਉੱਡਣ ਵਾਲ਼ਾ ਜਹਾਜ਼ ਪਸੰਦ ਸੀ। ਉਹਦੇ ਚਾਰ ਫਰਾਂ ਵਿੱਚੋਂ ਕੋਈ ਟੁੱਟਾ ਹੁੰਦਾ। ਪੂੰਛ ਗਾਇਬ ਹੋ ਜਾਂਦੀ। ਮੈਂ ਕੁੜੀਆਂ ਵਾਲ਼ੇ ਖਿਡੌਣੇ ਮੰਗਦੀ। ਜਿਵੇਂ ਕਿਚਨ ਸੈੱਟ, ਟੈਡੀ, ਬਾਰਬੀ ਡੋਲਜ਼, ਬਿੱਲੀਆਂ, ਕੁੱਤੇ, ਬਹੁਤ ਸਾਰੇ ਪੰਛੀ। ਜਦੋਂ ਵੀ ਪਾਪਾ ਬੈਗ ਲਿਆ ਕੇ ਘਰ ਰੱਖਦੇ। ਅਸੀਂ ਦੋਨੋਂ ਜਣੇ ਬੈਗਜ਼ ਨੂੰ ਚੁੰਬੜ ਜਾਂਦੇ। ਬਹੁਤਾ ਸਮਾਨ ਤੇ ਖਿਡੌਣੇ ਭਾਅ ਜੀ ਦੇ ਹੁੰਦੇ। ਮੇਰੇ ਲਈ ਫ਼ਰਾਕਾਂ ਜਾਂ ਬਾਰਬੀ ਡੌਲ ਹੀ ਹੁੰਦੀਆਂ। ਮੈਂ ਫ਼ਰਸ਼ ’ਤੇ ਲਿਟ ਜਾਂਦੀ। ਚੀਕਾਂ ਮਾਰਦੀ।

“ਬੇਟਾ ਪਵਨਦੀਪ, ਪਾਪਾ ਐਨੇ ਸਾਲਾਂ ਬਾਅਦ ਘਰ ਆਏ ਆ। ਤੂੰ ਕਲੇਸ਼

ਨਾ ਕਰ। ਪਾਪਾ ਜਿਹੜਾ ਸਮਾਨ ਤੇ ਖਿਡੌਣੇ ਲਿਆਏ ਆ। ਉਹ ਸਾਂਝੇ ਨੇ। ਇਕੱਲੇ ਸੁਖਨਿੰਦਰ ਦੇ ਨਈਂ, ਤੇਰੇ ਵੀ ਆ"। ਮੰਮੀ ਮੈਨੂੰ ਫ਼ਰਸ਼ ਤੋਂ ਉਠਾ ਕੇ ਚੁੱਪ ਕਰਵਾਉਣ ਲੱਗ ਪੈਂਦੇ।

"ਮੈਂ ਅਗਲੀ ਵਾਰ ਆਪਣੀ ਪਰੀ ਧੀ ਲਈ ਕਿੰਨੇ ਸਾਰੇ ਖਿਡੌਣੇ ਲੈ ਕੇ ਆਊਂ"। ਪਾਪਾ ਮੈਨੂੰ ਗੋਦੀ ਵਿਚ ਬਿਠਾ ਕੇ ਚੁੱਪ ਕਰਵਾਉਂਦੇ।

ਉਦੋਂ ਮੈਂ ਪਰਚ ਜਾਂਦੀ। ਜਿਵੇਂ ਪਾਪਾ ਕਹਿੰਦੇ, ਮੈਂ ਮੰਨ ਜਾਂਦੀ। ਪਰ ਮੇਰੇ ਅੰਦਰ ਤੌਖ਼ਲਾ ਬਨਿਆ ਰਹਿੰਦਾ ਸੀ, ਕੀ ਇਹ ਅਗਲੀ ਵਾਰ ਹੋਏਗਾ? ਅਗਲੀ ਵਾਰ ਪਾਪਾ ਛੁੱਟੀ ਆਉਂਦੇ। ਫਿਰ ਉਹੀ ਕਲੇਸ਼, ਉਹੀ ਮੰਨਣ ਮਨਾਉਣ ਦਾ ਸਿਲਸਿਲਾ। ਛੋਟੀ ਹੁੰਦੀ ਤਾਂ ਮੈਂ ਮੰਨ ਜਾਂਦੀ ਸੀ। ਇੱਥੋਂ ਤਕ ਮੈਂ ਪੰਜਵੀਂ ਤਕ ਕੋਈ ਬਹੁਤਾ ਵਿਰੋਧ ਵੀ ਨਹੀਂ ਕੀਤਾ। ਇਸ ਪਿੱਛੋਂ ਵੀ ਵਿਰੋਧ ਪਲ ਦੋ ਪਲ ਦਾ ਹੁੰਦਾ ਸੀ। ਸੁਖਨਿੰਦਰ ਮੈਨੂੰ ਨਵਿਆਂ ਵਿੱਚੋਂ ਖਿਡੌਣੇ ਦੇ ਦਿੰਦਾ। ਮੇਰੇ ਅੱਥਰੂ ਸੁੱਕ ਜਾਂਦੇ। ਚਿਹਰੇ 'ਤੇ ਮੁਸਕਰਾਹਟ ਆ ਜਾਂਦੀ। ਛੇਵੀਂ ਜਮਾਤ ਟੱਪਦਿਆਂ ਸਾਰ ਮੈਨੂੰ ਗੱਲਾਂ ਦੀ ਸਮਝ ਆਉਣ ਲੱਗ ਪਈ ਸੀ। ਫਿਰ ਮੈਂ ਵਿਰੋਧ ਜਿਤਾਉਣ ਲੱਗੀ। ਨੌਂਵੀਂ ਦਸਵੀਂ ਜਮਾਤਾਂ ਵਿਚ ਤਾਂ ਮੈਂ ਵੱਖਰਾ ਚਾਹੁੰਦੀ ਹਾਂ। ਹੁਣ ਮੈਂ ਕੋਈ ਨਿਆਣੀ ਥੋੜ੍ਹਾ ਆਂ? ਪੰਦਰਾਂ-ਸੋਲ੍ਹਾਂ ਸਾਲ ਦੀ ਕੁੜੀ ਜੁਆਨੀ ਵੱਲ ਪੈਰ ਪੁੱਟਣ ਲੱਗ ਪੈਂਦੀ ਆ।

ਮੈਨੂੰ ਭਾਅ ਜੀ ਵਾਲ਼ੇ ਸ਼ੂਜ਼ ਹੀ ਮਿਲਦੇ ਰਹੇ ਹਨ। ਮੈਂ ਜਾਣਬੁਝ ਕੇ ਸੈਂਡਲਜ਼ ਦੀ ਡਿਮਾਂਡ ਕਰਨ ਲੱਗ ਪੈਂਦੀ। ਮੇਰੀ ਅੜੀ ਅੱਗੇ ਮੰਮੀ ਮੰਨ ਵੀ ਜਾਂਦੀ। ਪਿੱਛੇ ਸਿਆਲਾਂ ਵਿਚ ਠੰਢ ਹੋਈ ਤਾਂ ਮੈਂ ਸ਼ੂਜ ਮੰਗ ਲਏ। ਨਾਨਕਿਆਂ ਵਾਲ਼ੇ ਪਾਸੇ ਵਿਆਹ ਸੀ। ਮੰਮੀ ਨੇ ਭਾਅ ਜੀ ਦੇ ਦੁਬਈ ਵਾਲ਼ੇ ਸ਼ੂਜ ਮੇਰੇ ਮੂਹਰੇ ਰੱਖ ਦਿੱਤੇ। ਮੈਂ ਕਿਹਾ, ਦੁਨੀਆ ਇੱਧਰ ਤੋਂ ਉੱਧਰ ਹੋ ਜਾਵੇ, ਇਹ ਮੈਂ ਨਹੀਂ ਲੈਣੇ। ਮੰਮੀ ਮੈਨੂੰ ਝਈਆਂ ਲੈ-ਲੈ ਪਵੇ।

"ਕਲੇਸ਼ਣੇ, ਤੇਰੇ ਪਾਪਾ ਕੈਨੇਡਾ ਅਮਰੀਕਾ ਨ੍ਹੀ ਗਏ ਹੋਏ। ਅੱਜਕਲ੍ਹ ਦੁਬਈ ਵਿਚ ਕੰਮ ਦਾ ਬਹੁਤ ਮਾੜਾ ਹਾਲ ਆ। ਲੇਬਰ ਵਾਲ਼ੇ ਨੂੰ ਮਸੀਂ ਚੌਦਾ-ਪੰਦਰਾਂ ਹਜ਼ਾਰ ਰੁਪਈਆ ਮਿਲਦਾ। ਤੇਰੇ ਪਾਪਾ ਕਾਰਪੇਂਟਰ ਨੇ। ਇਹ ਪੈਂਤੀ-ਚਾਲੀ ਹਜ਼ਾਰ ਤਕ ਮਸੀਂ ਪੁੱਜਦੇ ਨੇ। ਤੁਹਾਡੀਆਂ ਪ੍ਰਾਈਵੇਟ ਸਕੂਲਾਂ ਦੀਆਂ ਪੜ੍ਹਾਈਆਂ, ਟਿਊਸ਼ਨਾਂ ਦੇ ਖ਼ਰਚੇ ਤੇ ਮਹਿੰਗਾਈ ਨੇ ਉਸ ਵਿਚਾਰੇ ਦਾ ਸਾਹ ਸੂਤਿਆ ਹੋਇਆ। ਉਹ ਬਿਗਾਨੇ ਦੇਸ਼ ਵਿਚ ਤੁਹਾਡੀ ਖ਼ਾਤਰ ਭੰਸੜਾ ਭੰਨਾਉਂਦਾ ਤੇ ਤੁਹਾਨੂੰ ਟੌਅਰਾਂ ਦੀ ਪਈ ਹੋਈ ਆ"।

ਮੈਂ ਮੰਨੀ ਨਹੀਂ ਸੀ। ਉਹ ਰਿਕਸ਼ੇ 'ਤੇ ਬਿਠਾ ਕੇ ਮੈਨੂੰ ਮਾਰਕੀਟ ਲੈ ਗਈ ਸੀ। ਕਲਪੀ ਪਈ ਸੀ। ਨਵੇਂ ਸ਼ੂ ਲੈ ਵੀ ਦਿੱਤੇ। ਵਾਪਸੀ 'ਤੇ ਰਿਕਸ਼ੇ ਵਿਚ ਬੈਠੀ ਬੋਲੀ ਜਾਵੇ,

"ਮੇਰਾ ਭਾਪਾ ਲੁਹਾਰਾ ਕੰਮ ਕਰਦਾ ਹੁੰਦਾ ਸੀ। ਜਿੰਨੇ ਘਰਾਂ ਦੀ ਉਹ ਸੇਪੀ ਕਰਦਾ। ਉੱਥੋਂ ਚਾਰ ਛਿੱਲੜਾਂ ਤੋਂ ਇਲਾਵਾ ਕੱਪੜਾ ਲੀੜਾ ਵੀ ਮਿਲ ਜਾਂਦਾ ਸੀ। ਉਨ੍ਹਾਂ ਦਿਨਾਂ ਵਿਚ ਪਿੰਡ ਦੇ ਜੱਟਾਂ ਜ਼ਿਮੀਂਦਾਰਾਂ ਦੇ ਟਾਵੇਂ-ਟਾਵੇਂ ਬੰਦੇ ਇੰਗਲੈਂਡ ਗਏ ਹੁੰਦੇ ਸਨ। ਉਹ ਆਪਣੇ ਟੱਬਰ ਲਈ ਕੱਪੜਾ ਲੀੜਾ ਲੈ ਆਉਂਦੇ। ਕਾਮਿਆਂ ਤੇ ਲਾਗੀਆਂ ਨੂੰ ਆਪਣਾ ਉਤਾਰ ਦੇ ਦਿੰਦੇ। ਅਸੀਂ ਉਹ ਕੱਪੜਾ ਪਾ-ਪਾ ਪਲ਼ੀਆਂ

ਹਾਂ। ਇਹ ਸ਼ਹਿਜ਼ਾਦੀ ਆਪਣੇ ਸਕੇ ਸੋਦਰੇ ਦੇ ਸ਼ੂਅ ਪਾ ਕੇ ਭਿੱਟ ਜਾਂਦੀ ਆ"।

ਰਿਕਸ਼ੇ ਵਾਲ਼ੇ ਸਾਹਮਣੇ ਮਾਂ ਨੇ ਚੰਗਾ ਜਲੂਸ ਕੱਢਿਆ। ਘਰ ਆ ਕੇ ਵੀ ਚੁੱਪ ਨ੍ਹੀਂ ਕੀਤੀ–

"ਹੁਣ ਦੋ-ਦੋ ਨੇ ਸੂਲ਼ੀ ਟੰਗਿਆ ਹੋਇਆ। ਸਾਡੇ ਵੇਲ਼ੇ ਲੋਕਾਂ ਦੇ ਸੱਤ-ਸੱਤ, ਅੱਠ-ਅੱਠ ਨਿਆਣੇ ਹੁੰਦੇ ਸੀਗੇ। ਬੁੜ੍ਹੀਆਂ ਇਕ-ਇਕ ਸੂਟ ਨਾਲ ਕਈ-ਕਈ ਨਿਆਣੇ ਪਾਲ਼ ਲੈਂਦੀਆਂ ਸਨ"।

ਮੰਮੀ ਨੇ ਵਿਆਹ ਦਾ ਸੁਆਦ ਕਿਰਕਿਰਾ ਕਰ ਦਿੱਤਾ ਸੀ। ਪਰਸੋਂ ਕਹਿਣ ਲੱਗੀ–

"ਸਾਡਾ ਵੱਸ ਚੱਲੇ, ਅਸੀਂ ਤਾਂ ਆਪਣੀ ਧੀ ਰਾਣੀ ਦੀ ਹਰ ਰੀਝ ਪੂਰੀ ਕਰ ਦਈਏ। ਮਹਿੰਗਾਈ ਇੰਨੀ ਆ, ਜਿਉਣਾ ਮੁਹਾਲ ਹੋਇਆ ਪਿਆ"।

ਪਰ ਮੈਂ ਪੁੱਛਣਾ ਚਾਹੁੰਦੀ ਆਂ, ਇਹ ਮਹਿੰਗਾਈ ਕੁੜੀਆਂ 'ਤੇ ਹੀ ਪੈਂਦੀ ਏ? ਕੋਈ ਜਵਾਬ ਦੇਣ ਵਾਲ਼ਾ ਨਹੀਂ ਹੈ। ਮੈਂ ਸ਼ੁਰੂ ਤੋਂ ਮਾਰ ਝੱਲ ਰਹੀ ਹਾਂ। ਭਾਅ ਜੀ ਜਦੋਂ ਦੋ-ਢਾਈ ਸਾਲ ਦਾ ਸੀ, ਉਦੋਂ ਇਹਨੂੰ ਸੈਕਲੀ ਲੈ ਕੇ ਦਿੱਤੀ ਸੀ। ਇਹ ਛੇ ਕੁ ਸਾਲ ਤਕ ਚਲਾਉਂਦਾ ਰਿਹਾ। ਜਦੋਂ ਮੈਂ ਢਾਈ-ਤਿੰਨ ਸਾਲ ਦੀ ਹੋਈ। ਇਸ ਸੈਕਲੀ ਦੀ ਪੂਰੀ ਖ਼ੁਦਮੁਖਤਿਆਰੀ ਮੈਨੂੰ ਮਿਲ ਗਈ। ਭਾਅ ਜੀ ਨੂੰ ਛੋਟਾ ਜਿਹਾ ਸਾਇਕਲ ਲੈ ਦਿੱਤਾ। ਜਦੋਂ ਤਕ ਮੈਂ ਵੱਡੀ ਹੋਈ। ਭਾਅ ਜੀ ਨੂੰ ਰੇਂਜਰ ਸਾਇਕਲ ਲੈ ਦਿੱਤਾ ਗਿਆ ਤੇ ਉਹ ਛੋਟਾ ਜਿਹਾ ਸੈਕਲ ਮੇਰੇ ਸਪੁਰਦ ਕਰ ਦਿੱਤਾ ਗਿਆ।

"ਇਹ ਪਵਨ, ਜਿਹੜਾ ਸੈਕਲ ਤੂੰ ਚਲਾ ਰਹੀ ਏਂ। ਇਹ ਪਹਿਲਾਂ ਮੇਰਾ ਹੁੰਦਾ ਸੀ"। ਸੁੱਖ ਮੈਨੂੰ ਛੇੜਨ ਲੱਗ ਪੈਂਦਾ।

ਮੈਂ ਚਿੜ ਜਾਂਦੀ। ਸੁੱਖ ਵਾਲ਼ਾ ਸਾਇਕਲ ਸੁੱਟ ਦਿੰਦੀ। ਮੰਮੀ ਦੀ ਕਮੀਜ਼ ਖਿੱਚਣ ਲੱਗ ਪੈਂਦੀ। ਨਵਾਂ ਸਾਇਕਲ ਲੈਣ ਲਈ ਜ਼ਿੱਦ ਕਰਦੀ। ਮੰਮੀ ਮੰਨਦੀ ਨਾ। ਮੈਂ ਚੀਕ ਚਿਹਾੜਾ ਪਾ ਦਿੰਦੀ

"ਤੁਸੀਂ ਮੇਰੇ ਨਾਲ ਕੁੜੀ ਹੋਣ ਕਰ ਕੇ ਪਾਰਸ਼ਿਐਲਟੀ ਕਰਦੇ ਹੋ"।

"ਸਾਡੇ ਵੇਲ਼ੇ ਜੰਮਦੀਆਂ ਨੂੰ ਮਾਰ ਦਿੰਦੇ ਸੀ। ਜਿਹੜੀਆਂ ਬਚ ਜਾਂਦੀਆਂ, ਸਾਰੀ ਉਮਰ ਕੂੰਦੀਆਂ ਨ੍ਹੀਂ ਸੀ। ਹੁਣ ਤੇ ਕੁੜੀਆਂ ਢਾਹ-ਢਾਹ ਕੇ ਸੀਰਮੇ ਪੀਂਦੀਆਂ ਪਈਆਂ। ਮੁੰਡਿਆਂ ਨਾਲੋਂ ਵੱਧ ਚੀਜ਼ਾਂ ਲੈਂਦੀਆਂ"। ਮੰਮੀ ਮੈਨੂੰ ਪੈ ਜਾਂਦੀ।

ਮੈਂ ਹਰ ਵਾਰ ਫਾਡੀ ਰਹਿ ਜਾਂਦੀ। ਮੈਂ ਵਿਰੋਧ ਵੀ ਕਰਦੀ। ਉਹ ਵੀ ਸਹਾਰਿਆ ਨਹੀਂ ਜਾਂਦਾ। ਉਦੋਂ ਹੀ ਮੰਮੀ ਨੂੰ ਪਾਪਾ ਜੀ ਦੀ ਇਨਕਮ ਯਾਦ ਆ ਜਾਂਦੀ ਹੈ। ਮੈਨੂੰ ਲੱਗਦਾ ਇਹ ਵਿਤਕਰਾ ਕੁੜੀਆਂ ਨਾਲ ਹੀ ਹੁੰਦਾ। ਮੰਮੀ ਰੋਜ਼ ਟੈਲੀਵਿਜ਼ਨ 'ਤੇ ਚਾਰ-ਪੰਜ ਸੀਰੀਅਲ ਦੇਖਦੀ ਆ। ਇਹ ਸੀਰੀਅਲ ਔਰਤ ਦੀ ਇਗਜਿਸਟੈਂਸ ਬਾਰੇ ਹਨ। ਇੰਡੀਅਨ ਲੇਡੀ ਕਿਵੇਂ ਸਫ਼ਰ ਕਰਦੀ ਏ। ਸੀਰੀਅਲ ਦਿਖਾਉਂਦੇ ਹਨ ਕਿ ਔਰਤ ਜਿੰਨੀ ਮਰਜ਼ੀ ਉਚਾਈ 'ਤੇ ਪਹੁੰਚ ਜਾਵੇ। ਉਹ ਮਰਦ ਦੀ ਗ਼ੁਲਾਮ ਰਹਿੰਦੀ ਏ। ਮੇਰੀ ਮੈਡਮ ਕਹਿੰਦੀ ਸੀ, 'ਸਾਡੀ ਭਾਰਤੀ ਸੰਸਕ੍ਰਿਤੀ ਔਰਤ ਨੂੰ ਮਰਦ ਦੇ ਪੈਰਾਂ ਵਿਚ ਹੀ ਰੱਖਦੀ ਆ। ਵੱਡੇ-ਵੱਡੇ ਅਦਾਰਿਆਂ ਵਿਚ, ਰਾਜਨੀਤਕ ਮੰਚਾਂ 'ਤੇ ਉਸ ਨੂੰ ਵਰਤਿਆ ਜਾਂਦਾ ਆ। ਉਸ ਦੇ ਅੱਗੇ ਵਧਣ ਦੇ ਰਾਹ ਰੋਕੇ ਜਾਂਦੇ ਹਨ। ਉਸ ਦੇ ਅਰਮਾਨਾਂ

ਦੀ ਬਲੀ ਘਰ ਵਿਚ ਹੀ ਦੇ ਦਿੱਤੀ ਜਾਂਦੀ ਆ। ਉਸ ਦੇ ਦੁਸ਼ਮਣ ਕੋਈ ਹੋਰ ਨਹੀਂ ਸਗੋਂ ਡੈਡੀ, ਭਰਾ ਤੇ ਪਤੀ ਹੀ ਬਣਦੇ ਹਨ।' ਇਸ ਦੁੱਖੋਂ ਸਾਡੀ ਅੰਗਰੇਜ਼ੀ ਵਾਲ਼ੀ ਨੀਤੂ ਮੈਡਮ ਨੇ ਵਿਆਹ ਨਹੀਂ ਕਰਵਾਇਆ। ਉਹ ਹੀ ਸਾਰੀਆਂ ਗੱਲਾਂ ਸਾਨੂੰ ਦੱਸਦੇ ਨੇ। ਚੌਥ ਕਹਿਣ ਲੱਗੇ–

"ਕੁੜੀਆਂ 'ਤੇ ਬੰਦਸ਼ਾਂ ਕਿਉਂ? ਆਹ ਨੀਂ ਖਾਣਾ, ਉਹ ਨੀਂ ਪੀਣਾ, ਆਹ ਨੀਂ ਲਾਣਾ, ਉਹ ਨੀਂ ਪਹਿਨਣਾ। ਇੱਥੇ ਨੀਂ ਜਾਣਾ, ਉੱਥੇ ਨੀਂ ਖੜ੍ਹਨਾ। ਇੱਦਾਂ ਨੀਂ ਤੁਰਨਾ, ਓਦਾਂ ਨੀਂ ਬੈਠਣਾ। ਇਹਦੇ ਨਾਲ ਨੀਂ ਗੱਲਾਂ ਕਰਨੀਆਂ, ਉਹਦੇ ਵੱਲ ਨੀਂ ਦੇਖਣਾ। ਵਾਲ਼ ਪੁੱਠੇ ਨੀਂ ਵਾਹੁਣੇ। ਕੋਈ ਫ਼ੈਸ਼ਨ ਨੀਂ ਕਰਨਾ। ਅੱਖ ਚੁੱਕ ਕੇ ਨੀਂ ਦੇਖਣਾ। ਸਿੱਟ...ਬਕਵਾਸ"।

ਮੈਡਮ ਨੀਤੂ ਸੁਸਾਇਟੀ ਦੇ ਬਿਹੇਵੀਅਰ 'ਤੇ ਬੜੇ-ਬੜੇ ਕੁਅਸ਼ਚਨ ਮਾਰਕ ਕਰਦੀ ਆ। ... ਸ਼ੁਕਰ ਆ, ਉਹ ਜ਼ਮਾਨਾ ਲੰਘ ਗਿਆ ਜਦੋਂ ਸਿਰ ਅਤੇ ਸਰੀਰ ਤੋਂ ਚੁੰਨੀ ਨ੍ਹੀਂ ਸੀ ਲਾਹੁਣ ਦਿੰਦੇ। ਮੈਂ ਤਾਂ ਕਦੇ ਬਿਨਾ ਚੁੰਨੀ ਲਵਾਂ। ਸਿਰਫ਼ ਗੁਰਦੁਆਰੇ ਜਾਣ ਵੇਲ਼ੇ ਲੈਂਦੀ ਹਾਂ। ਕਲਾਸ ਵਿਚ ਨੀਤੂ ਮੈਡਮ ਜੋ ਸਾਨੂੰ ਦੱਸਦੀ ਆ, ਉਹੀ ਮੇਰੇ ਅੰਦਰ ਪਿਆ।

ਮੈਂ ਚਾਕ ਲੈ ਕੇ ਬਾਹਰ ਆਈ ਹਾਂ। 'ਸੁਖਨਿੰਦਰ ਨਿਵਾਸ' ਅੱਗੇ ਖੜ੍ਹ ਗਈ ਆਂ। ਸੁਖਨਿੰਦਰ ਉੱਤੇ ਮਿੱਟੀ ਫੇਰੀ ਆ। ਚਾਕ ਨਾਲ 'ਪਵਨਦੀਪ ਨਿਵਾਸ' ਲਿਖ ਕੇ ਅੰਦਰ ਆ ਵੜੀ ਹਾਂ।

ਅੱਜ ਮੇਰਾ ਮੂਡ ਅਪਸੈੱਟ ਹੋਇਆ ਪਿਆ। ਮੇਰਾ ਲਰਨ ਕਰਨ ਵਾਲ਼ਾ ਸਕੂਲ ਵਰਕ ਰਹਿੰਦਾ। ਪਰ ਹੁਣ ਲੈਸਨ 'ਤੇ ਧਿਆਨ ਹੀ ਨਹੀਂ ਟਿਕ ਰਿਹਾ। ਡਿਨਰ ਕਰ ਕੇ ਬੈੱਡ 'ਤੇ ਪਈ ਹਾਂ। ਮੇਰੀਆਂ ਅੱਖਾਂ ਛੱਤ ਵੱਲ ਲੱਗੀਆਂ ਹੋਈਆਂ ਹਨ। ਬਸ ਹੁਣ ਤਾਂ ਨੀਂਦ ਆ ਜਾਵੇ। ਏਹੀ ਚੰਗਾ ਰਹੇਗਾ।

***

ਰਾਤ ਮੈਂ ਸੁੱਤੀ ਪਈ ਵੀ ਦੀਦੀਆਂ, ਭਾਅ ਜੀ ਸੁਖਨਿੰਦਰ, ਆਪਣੇ ਕੱਪੜਿਆਂ ਅਤੇ ਗਿਫਟਾਂ ਬਾਰੇ ਸੋਚਦੀ ਰਹੀ। ਸਕੂਲ ਵੀ ਪੜ੍ਹਾਈ ਵਿਚ ਮੇਰਾ ਮਨ ਨਾ ਲੱਗਾ। ਲੈਸਨ ਨਾ ਸੁਣਾਉਣ ਕਰ ਕੇ ਟੀਚਰ ਤੋਂ ਡਾਂਟ ਵੀ ਖਾਣੀ ਪਈ। ਹੋਮ ਵਰਕ ਤਾਂ ਮੈਂ ਹੁਣ ਵੀ ਨਹੀਂ ਕਰ ਰਹੀ। ਸੂਰਜ ਦੀ ਹੀਟ ਘਟੀ ਤਾਂ ਮੈਂ ਬਾਹਰ ਆ ਕੇ ਅਮਰੂਦ ਤੋੜਨ ਲੱਗ ਪਈ ਹਾਂ। ਕੋਠੇ ਤੋਂ ਆਵਾਜ਼ ਆਈ ਐ। ਮੈਂ ਉੱਪਰ ਨੂੰ ਮੂੰਹ ਚੁੱਕਿਆ। ਰੇਲਿੰਗ ਤੋਂ ਕਰਮਨ ਨੇ ਮੂੰਹ ਥੱਲੇ ਕੀਤਾ ਹੋਇਆ। ਮੈਂ ਡਰ ਗਈ ਹਾਂ। ਕਿਤੇ ਸ਼ਰਾਰਤੀ ਬੱਚਾ ਥੱਲੇ ਨਾ ਡਿੱਗ ਪਵੇ।

"ਹਾਏ ਦੀਦੀ, ਉਹ ਯੈਲੋ ਕਲਰ ਵਾਲ਼ਾ ਅਮਰੂਦ ਤੋੜ ਕੇ ਦੇ ਦੇ"।

"ਕਰਮਨ ..."। ਆਂਟੀ ਦੀ ਆਵਾਜ਼ ਕੜਕੀ ਏ। ਉਹ ਡਰ ਕੇ ਪਿੱਛੇ ਭੱਜ ਗਿਆ ਆ।

ਮੈਂ ਅਮਰੂਦ ਲੈ ਕੇ ਸੈਕਿੰਡ ਫਲੋਰ ਆਈ ਹਾਂ। ਕਰਮਨ ਨੇ ਮੇਰੇ ਤੋਂ ਅਮਰੂਦ ਲੈ ਕੇ ਪਹਿਲਾਂ ਜੁਜਪ੍ਰੀਤ ਨੂੰ ਦਿੱਤਾ ਏ। ਜੁਜਪ੍ਰੀਤ ਸਿਕਥ ਕਲਾਸ ਦੀ ਸਟੂਡੈਂਟ ਆ ਤੇ ਕਰਮਨ ਥਰਡ ਦਾ। ਜੁਜਪ੍ਰੀਤ ਲੰਬੀ, ਸਲਿਮ ਤੇ ਕੁਈਟ ਜਿਹੀ ਬੇਬੀ ਆ। ਕਰਮਨ

ਗੋਗਲੂ ਜਿਹਾ ਏ। ਬਹੁਤ ਪਿਆਰਾ ਲੱਗਦਾ। ਜੇਕਰ ਮੈਂ ਦਿਹਾੜੀ ਵਿਚ ਇਹਦੀਆਂ ਦੋ-ਤਿੰਨ ਵਾਰ ਗੱਲ੍ਹਾਂ ਨਾ ਪੁੱਟ ਲਵਾਂ, ਮੈਨੂੰ ਚੈਨ ਨਹੀਂ ਆਉਂਦਾ। ਇਹ ਵੀ ਮੈਨੂੰ ਬਹੁਤ ਲਵ ਕਰਦੈ। ਪਰ ਇਹ ਦੋਨੋਂ ਭੈਣ ਭਰਾ ਆਪਸ ਵਿਚ ਲੜਦੇ ਰਹਿੰਦੇ ਨੇ। ਇਹ ਕੋਈ ਨਾ ਕੋਈ ਸ਼ਰਾਰਤ ਕਰ ਦਿੰਦਾ। ਫਿਰ ਜੁਜਪ੍ਰੀਤ ਇਹਦਾ ਕੁਟਾਪਾ ਕਰਦੀ ਆ।

ਇਹ ਦੋ ਕੁ ਮਹੀਨੇ ਪਹਿਲਾਂ ਰਹਿਣ ਲੱਗੇ ਸਾਡੇ ਨਵੇਂ ਕਿਰਾਏਦਾਰ ਹਨ। ਆਂਟੀ ਮੰਮੀ ਵਾਂਗ ਹਾਊਸ ਵਾਈਫ ਆ। ਰਾਜਿੰਦਰਪਾਲ ਅੰਕਲ ਟੈਲੀਫ਼ੋਨ ਮਹਿਕਮੇ ਵਿਚ ਲਾਈਨਮੈਨ ਹਨ। ਉਹ ਘਰ ਆ ਕੇ ਕੋਈ ਨਾ ਕੋਈ ਬੁੱਕ ਪੜ੍ਹਨ ਲੱਗ ਪੈਂਦੇ ਹਨ। ਮੈਂ ਪਹਿਲਾਂ ਤਾਂ ਉਨ੍ਹਾਂ ਤੋਂ ਸੰਗਦੀ ਹੁੰਦੀ ਸੀ। ਹੁਣ ਉਨ੍ਹਾਂ ਨਾਲ ਖੁੱਲ੍ਹ ਗਈ ਹਾਂ। ਅਕਸਰ ਮੈਂ ਉਨ੍ਹਾਂ ਨੂੰ ਸਵਾਲ ਪੁੱਛਦੀ ਹਾਂ-

ਸਮਾਜ ਵਿਚ ਕੁੜੀਆਂ ਦਾ ਕੀ ਸਥਾਨ ਏ? ਕੁੜੀਆਂ ਨੂੰ ਹੀ ਕਿਉਂ ਜੰਮਣ ਤੋਂ ਪਹਿਲਾਂ ਮਾਰ ਦਿੱਤਾ ਜਾਂਦਾ ਆ? ਉਨ੍ਹਾਂ ਉੱਤੇ ਬੰਦਸ਼ਾਂ ਕਿਉਂ ਹਨ? ਅਸੀਂ ਤਰੱਕੀ ਕਿਵੇਂ ਕਰ ਸਕਦੀਆਂ ਹਾਂ? ... ਵੈਸੇ ਅੰਕਲ ਕੁੜੀਆਂ ਦੇ ਸਪੋਟਰ ਹਨ। ਉਹ ਹਮੇਸ਼ਾ ਸਾਡੀ ਸਾਈਡ ਲੈਂਦੇ ਹਨ। ਮੈਂ ਇਕ ਦਿਨ ਸਵਾਲ ਪੁੱਛਿਆ-

"ਅੰਕਲ ਜੀ, ਹਰ ਘਰ ਵਿਚ ਕੁੜੀਆਂ ਨਾਲ ਪਾਰਸ਼ਿਐਲਟੀ ਕਿਉਂ ਹੁੰਦੀ ਆ"?

"ਬੇਟਾ, ਭਾਰਤ ਵਿਚ ਕੁੜੀਆਂ ਨਾਲ ਬਹੁਤ ਜ਼ਿਆਦਤੀਆਂ ਹੋਈਆਂ ਹਨ। ਹੁਣ ਵੀ ਹੋ ਰਹੀਆਂ ਹਨ ਪਰ ਹਰ ਘਰ ਵਿਚ ਵਿਤਕਰਾ ਨ੍ਹੀਂ ਹੁੰਦਾ। ਹੁਣ ਸਾਡੇ ਪਰਿਵਾਰਾਂ ਵਿਚ ਕੁੜੀਆਂ ਮੁੰਡਿਆਂ ਵਿਚ ਫ਼ਰਕ ਨ੍ਹੀਂ ਰਹਿ ਗਿਆ। ਉਂਝ ਸਾਡੇ ਸਮਾਜ ਦੀ ਬਣਤਰ ਬੜੀ ਟੇਢੀ ਆ। ਬਹੁਤੀ ਵਾਰ ਮੁੰਡੇ ਵੱਧ ਲੈ ਜਾਂਦੇ ਆ। ਧੀਆਂ ਬੀਬੀਆਂ ਰਾਣੀਆਂ ਹਨ। ਇਹ ਮਾਪਿਆਂ ਦੀ ਮਜਬੂਰੀ ਨੂੰ ਸਮਝਦੀਆਂ ਹੁੰਦੀਆਂ। ਉਂਝ ਵੀ ਘਰ ਬਾਰੇ ਫ਼ਿਕਰਮੰਦ ਰਹਿੰਦੀਆਂ"। ਅੰਕਲ ਕੁੜੀਆਂ ਦੀਆਂ ਸਿਫ਼ਤਾਂ ਕਰਦੇ ਰਹੇ।

"ਗ਼ਰੀਬਾਂ ਦੀਆਂ ਕਈ ਮਜਬੂਰੀਆਂ ਹਨ। ਮੱਧਵਰਗੀ ਪਰਿਵਾਰਾਂ ਵਿਚ ਹੁਣ ਕੁੜੀਆਂ ਮੁੰਡਿਆਂ ਦੇ ਵੱਡੇ ਫ਼ਰਕ ਨ੍ਹੀਂ ਰਹੇ। ਸਾਡੇ ਵੇਲ਼ੇ ਹੁੰਦੇ ਸੀ। ਵਿਤਕਰੇ ਵਾਲ਼ੀਆਂ ਗੱਲਾਂ ਟੀ.ਵੀ. ਸੀਰੀਅਲ ਸਿਖਾਉਂਦੇ ਹਨ"। ਅੰਕਲ ਨੇ ਮੈਨੂੰ ਪੜ੍ਹਨ ਲਈ ਕਿਤਾਬਾਂ ਦਿੱਤੀਆਂ ਸਨ।

ਮੈਂ ਉਦੋਂ ਤਾਂ ਅੰਕਲ ਦੀ ਗੱਲ ਨਾਲ ਸਹਿਮਤ ਹੋ ਕੇ ਹੇਠਾਂ ਆ ਗਈ ਸੀ ਪਰ ਜੋ ਮੇਰੇ ਨਾਲ ਘਰ ਵਿਚ ਹੋ ਰਿਹਾ ਸੀ। ਮੈਂ ਉਸ ਤੋਂ ਪ੍ਰੇਸ਼ਾਨ ਹੋਈ ਪਈ ਸੀ। ਮੈਨੂੰ ਅੰਕਲ ਝੂਠੇ ਲੱਗਣ ਲੱਗ ਪੈਂਦੇ। ਪਹਿਲਾਂ ਅੰਕਲ ਨੇ ਮੇਰੀ ਪਰੌਬਲਮ ਅੰਡਰਸਟੈਂਡ ਨਹੀਂ ਸੀ ਕੀਤੀ। ਜਦੋਂ ਉਹ ਸਮਝੇ, ਕਹਿਣ ਲੱਗੇ-

"ਮੇਰੇ ਬੱਚਿਆਂ ਨੂੰ ਦੇਖਿਆ ਕਰ"।

ਮੈਂ ਅੱਜਕਲ੍ਹ ਜੁਜਪ੍ਰੀਤ ਤੇ ਕਰਮਨ ਨੂੰ ਧਿਆਨ ਨਾਲ ਦੇਖਦੀ ਹਾਂ। ਘਰ ਵਿਚ ਜੁਜਪ੍ਰੀਤ ਦੀ ਸਰਦਾਰੀ ਏ। ਇਹ ਚਾਰੋਂ ਜੀਅ ਇਕ ਰੂਮ ਵਿਚ ਸੌਂਦੇ ਹਨ। ਦੂਜੇ ਰੂਮ ਦਾ ਬੈੱਡ ਜੁਜਪ੍ਰੀਤ ਦੇ ਖਿਡੌਣਿਆਂ ਨਾਲ ਭਰਿਆ ਪਿਆ। ਬਾਰਬੀ ਡੌਲ ਸਮੇਤ ਕਿੰਨੀਆਂ ਸਾਰੀਆਂ ਗੁੱਡੀਆਂ ਹਨ। ਉਨ੍ਹਾਂ ਦੇ ਕੱਪੜੇ, ਕੰਘਾ ਤੇ ਕੈਂਚੀ ਵੀ ਕੋਲ਼ ਹੁੰਦੇ ਹਨ। ਉਹ ਗੁੱਡੀਆਂ ਦੇ ਵਾਲ਼ ਵਾਹੁੰਦੀ ਰਹਿੰਦੀ ਏ। ਕੈਂਚੀ ਨਾਲ ਕੱਟ ਕੇ

ਫਰਾਕਾਂ ਤੇ ਸਾੜੀਆਂ ਪਾਉਂਦੀ ਏ। ਫਿਰ ਕਿਚਨ ਸੈੱਟ ਵਿੱਚੋਂ ਭਾਂਡੇ ਲੈ ਕੇ ਉਨ੍ਹਾਂ ਨੂੰ ਦੁੱਧ ਪਿਲਾਉਣਾ ਤੇ ਖਾਣਾ ਖੁਆਣਾ ਹੁੰਦਾ ਹੈ। ਇਹ ਉਸ ਦੀ ਖੇਡ ਹੈ।

ਅੱਜ ਸੰਡੇ ਹੋਣ ਕਾਰਨ ਮੈਂ ਫਰੀ ਹਾਂ। ਮੈਂ ਸਵੇਰ ਦੀ ਉੱਪਰ ਆਈ ਹੋਈ ਹਾਂ। ਅੰਕਲ ਦੀਆਂ ਕਿਤਾਬਾਂ ਵਾਪਸ ਕਰਨੀਆਂ ਸਨ ਤੇ ਹੋਰ ਲਈਆਂ ਹਨ। ਪਰ ਮੈਂ ਬੱਚਿਆਂ ਨਾਲ ਖੇਡਣ ਲੱਗ ਪਈ। ਜੁਜਪ੍ਰੀਤ ਟੈਡੀਆਂ ਨਾਲ ਖੇਡ ਰਹੀ ਹੈ। ਉਨ੍ਹਾਂ ਨੂੰ ਚਮਚਿਆਂ ਨਾਲ ਦੁੱਧ ਪਿਲਾ ਰਹੀ ਐ। ਕਰਮਨ ਨੇ ਵੀ ਇਕ ਚਮਚਾ ਚੁੱਕ ਲਿਆ ਹੈ। ਜੁਜਪ੍ਰੀਤ ਉਹਨੂੰ ਦੁੱਧ ਪਿਲਾਉਣ ਨਹੀਂ ਦੇਣਾ ਚਾਹੁੰਦੀ। ਉਸ ਨੇ ਕਰਮਨ ਤੋਂ ਚਮਚਾ ਖੋਹ ਲਿਆ ਹੈ ਅਤੇ ਨਾਲ ਉੱਚੀ-ਉੱਚੀ ਦੁਹਾਈ ਪਾਉਣ ਲੱਗ ਪਈ ਹੈ। ਕਰਮਨ ਰੋਂਦਾ-ਰੋਂਦਾ ਆਂਟੀ ਕੋਲ਼ ਚਲਾ ਗਿਆ ਹੈ। ਆਂਟੀ ਨੇ ਉਹਨੂੰ ਕਾਰਾਂ, ਪਿਸਤੌਲ, ਮੋਬਾਇਲ ਦਿੱਤੇ ਹਨ। ਉਹ ਇਨ੍ਹਾਂ ਨਾਲ ਖੇਡਣ ਲੱਗ ਪਿਆ ਹੈ। ਉਹ ਮਸਾਂ ਪੰਦਰਾਂ-ਵੀਹ ਮਿੰਟ ਖੇਡਿਆ ਹੈ। ਮਲਕ ਜਿਹੇ ਬਾਹਰ ਚਲਾ ਗਿਆ ਹੈ। ਕੰਧ ਦੇ ਨਾਲ ਛਾਂ ਹੈ। ਪੌੜੀ ਥੱਲੇ ਜੁਜਪ੍ਰੀਤ ਦਾ ਸਾਇਕਲ ਖੜ੍ਹਾ ਸੀ। ਉਹ ਸਾਇਕਲ ਚਲਾਉਣ ਲੱਗ ਪਿਆ ਹੈ। ਧੁੱਪ ਵਿਚ ਹੀ ਗੇੜੇ ਕੱਢੀ ਜਾ ਰਿਹਾ ਹੈ। ਮੈਂ ਵਿੰਡੋ ਵਿੱਚੋਂ ਉਸ ਨੂੰ ਤੱਕ ਰਹੀ ਹਾਂ। ਉਹ ਪਸੀਨੋ ਪਸੀਨਾ ਹੋ ਗਿਆ ਹੈ। ਜੁਜਪ੍ਰੀਤ ਨੂੰ ਪਤਾ ਹੀ ਨਹੀਂ, ਬਾਹਰ ਕੀ ਹੋ ਰਿਹੈ? ਕਰਮਨ ਨੇ ਸਾਇਕਲ ਭਜਾਉਣਾ ਸ਼ੁਰੂ ਕਰ ਦਿੱਤਾ ਹੈ। ਜ਼ੋਰ ਨਾਲ ਬ੍ਰੇਕ ਮਾਰਦਾ ਹੈ। ਸਾਇਕਲ ਦੂਜੇ ਪਾਸੇ ਨੂੰ ਮੁੜ ਜਾਂਦਾ ਹੈ। ਉਹ ਸਟੰਟ ’ਤੇ ਸਟੰਟ ਮਾਰ ਰਿਹਾ। ਸਾਇਕਲ ਦੀਆਂ ਜ਼ੋਰ ਨਾਲ ਬ੍ਰੇਕਾਂ ਲਾਈਆਂ ਹਨ। ਉੱਚੀ ਦੇਣੀ ਆਵਾਜ਼ ਆਈ ਹੈ। ਜੁਜਪ੍ਰੀਤ ਭੱਜ ਕੇ ਬਾਹਰ ਗਈ ਹੈ।

“ਹਾਏ ਮੰਮੀ, ਮੇਰਾ ਸਾਇਕਲ ਤੋੜ ਦਿੱਤਾ, ਮੋਟੇ ਨੇ” ਉਸ ਚੀਕ ਚਿਹਾੜਾ ਪਾਇਆ ਹੈ।

ਜੁਜਪ੍ਰੀਤ ਨੇ ਸਾਇਕਲ ਖੋਹ ਲਿਆ ਹੈ। ਦੋਨੋਂ ਲੜ ਪਏ ਹਨ। ਮੈਂ ਅੱਗੇ ਹੋ ਕੇ ਛੁਡਾਉਂਦੀ ਹਾਂ। ਕਰਮਨ ਲੋਹਾ ਲਾਖਾ ਹੋ ਗਿਆ। ਉਹ ਪਸੀਨੇ ਨਾਲ ਭਿੱਜਿਆ ਪਿਆ। ਮੁੜ-ਮੁੜ ਸਾਇਕਲ ਖੋਹਣ ਜਾਂਦਾ ਹੈ। ਆਂਟੀ ਬਾਹਰ ਆਏ ਹਨ। ਉਹਨਾਂ ਚੁੰਨੀ ਨਾਲ ਉਸ ਦਾ ਮੂੰਹ ਪੂੰਝਿਆ ਹੈ।

“ਕਲਹਿਣੀਏ ਮਰਨ ਲੱਗੀ ਏਂ, ਜੇ ਉਹ ਸਾਇਕਲ ਚਲਾ ਲਊ। ਤੂੰ ਪੁੱਤ ਆਪਣਾ ਚਲਾ ਲੈ”।

“ਮੰਮਾ, ਮੈਂ ਕੋਈ ਤਿੰਨ-ਚਾਰ ਸਾਲ ਦਾ ਬੱਚਾ ਆਂ? ਉਹ ਛੋਟਾ ਹੋ ਗਿਆ। ਉਹ ਨ੍ਹੀਂ ਚੱਲਦਾ। ਗੋਡੇ ਫੁੱਟਦੇ ਆ। ... ਨਾਲੇ ਉਹ ਵੀ ਦੀਦੀ ਦਾ। ਅੱਜ ਮੈਨੂੰ ਮੇਰਾ ਨਵਾਂ ਸਾਇਕਲ ਚਾਹੀਦਾ”। ਕਰਮਨ ਹਟਕੋਰੇ ਲੈ ਰਿਹਾ।

“ਪੁੱਤ, ਤਨਖ਼ਾਹ ਮਿਲੀ ਤੇ ਦੀਦੀ ਨੂੰ ਨਵਾਂ ਸਾਇਕਲ ਲੈ ਦੇਣਾ। ਇਹ ਇਹਦੇ ਛੋਟਾ ਹੋ ਗਿਆ। ਤੇਰੇ ਮੇਚ ਦਾ। ਫਿਰ ਇਹ ਤੂੰ ਲੈ ਲਵੀਂ”। ਆਂਟੀ ਧੁੱਪ ਤੋਂ ਉਸ ਨੂੰ ਅੰਦਰ ਲੈ ਤੁਰੀ ਹੈ।

“ਆਹੋ, ਮੈਨੂੰ ਨਾ ਲੈ ਕੇ ਦਿਓ। ... ਉਹ ਝੂਲਾ ਪਿਆ। ਉਹ ਵਾਕਰ ਪਿਆ। ਇਹ ਦੀਦੀ ਦੇ। ਉਹ ਮੈਂ ਵਰਤੇ। ਜੈਕਟਾਂ, ਜੁੱਤੀਆਂ, ਪੈਂਟਾਂ, ਕਮੀਜ਼ਾਂ, ਟੋਪੀਆਂ ... ਸਭ ਕੁਝ ਦੀਦੀ ਦਾ। ਇੱਥੋਂ ਤਕ ਦੁੱਧ ਪੀਣ ਵਾਲ਼ੀਆਂ ਬੋਤਲਾਂ ਵੀ

ਮੇਰੀਆਂ ਨ੍ਹੀਂ। ਖਿਡੌਣੇ ਦੀਦੀ ਲਈ ਆਉਂਦੇ ਹਨ। ਫਿਰ ਮੈਂ ਵਰਤਾਂ। ਮੇਰਾ ਕੀ ਹੈ ਇਸ ਘਰ ਵਿਚ"? ਕਰਮਨ ਦਾ ਮੂੰਹ ਹੋਰ ਲਾਲ ਹੋ ਗਿਆ ਹੈ।

"ਇਸ ਘਰ ਵਿਚ ਮੈਂ ਤੇਰੀ ਮਾਂ। ਮੈਂ ਜੁਜ ਦੀ ਅੰਮਾ ਨ੍ਹੀਂ ਹਾਂ। ਉਹ ਆਪਣੇ ਪਾਪਾ ਦੀ ਧੀ ਆ। ਮੇਰਾ ਤਾਂ ਲਾਡਲਾ ਪੁੱਤ ਤੂੰ ਏਂ। ਮਸੀਂ-ਮਸੀਂ ਦਾ। ਆ ਮੇਰੇ ਕੋਲ਼।... ਹਾਏ ਮਾਂ ਮਰ ਜੇ। ਮੈਂ ਤਾਂ ਆਪਣੇ ਪੁੱਤ ਨੂੰ ਅਸਮਾਨ ਤੋਂ ਤਾਰੇ ਤੋੜ ਕੇ ਲਿਆ ਦਿਆਂ"। ਆਂਟੀ ਨੇ ਉਸ ਨੂੰ ਬੁੱਕਲ ਵਿਚ ਲਿਆ ਹੋਇਆ।

"ਆਹ ਬੁਰਸ਼ ਮੇਰੇ ਪੁੱਤ ਦਾ। ਇਹ ਦੀਦੀ ਦਾ ਥੋੜ੍ਹਾ?...ਆ ਗਏ ਜੀ? ਕੀ ਚੀਜ਼ ਲੈ ਕੇ ਆਏ ਆ ਮੇਰੇ ਸੁਹਣੇ ਸੋਨੂੰ ਮੋਨੂੰ ਲਈ? ਫੜਾਓ ਮੇਰੇ ਪੁੱਤ ਨੂੰ। ਉਹਨੂੰ ਨਈਂ ਦੇਣੇ"।

ਆਂਟੀ ਨੇ ਅੰਕਲ ਤੋਂ ਦੋਨੋਂ ਚਾਕਲੇਟਾਂ ਲੈ ਕੇ ਕਰਮਨ ਨੂੰ ਦਿੱਤੀਆਂ ਹਨ। ਜੁਜਪ੍ਰੀਤ ਚਾਕਲੇਟ ਲਈ ਰੌਲ਼ਾ ਪਾਉਣ ਲੱਗ ਪਈ ਐ। ਕਰਮਨ ਨੇ ਆਪ ਹੀ ਇਕ ਚਾਕਲੇਟ ਉਸ ਨੂੰ ਦੇ ਦਿੱਤਾ ਏ। ਆਂਟੀ ਨੇ ਅੰਕਲ ਦੇ ਕੰਨ ਵਿਚ ਕਿੰਨਾ ਕੁਝ ਦੱਸਿਆ ਹੈ। ਅੰਕਲ ਨੇ ਕਰਮਨ ਨੂੰ ਗੋਦੀ ਵਿਚ ਬਿਠਾ ਲਿਆ ਹੈ, ਏਹੀ ਕੁਝ ਮੇਰੇ ਨਾਲ ਹੁੰਦਾ ਸੀ।

"ਮੇਰਾ ਪੁੱਤ ਕੀ ਕਹਿੰਦਾ ਹੈ ਇਸ ਘਰ ਵਿਚ ਤੇਰੀ ਕੋਈ ਚੀਜ਼ ਨਈਂ। ਪੁੱਤ ਸਭ ਚੀਜ਼ਾਂ ਤੇਰੀਆਂ ਆਂ। ਅਸੀਂ ਜਿਹੜੀ ਵੀ ਚੀਜ਼ ਲੈਂਦੇ ਆਂ। ਤੇਰੇ ਲਈ ਖ਼ਰੀਦਦੇ ਹਾਂ। ਦੀਦੀ ਲਈ ਨ੍ਹੀਂ। ਇਹ ਕਮਲ਼ੀ ਤੇਰੀਆਂ ਚੀਜ਼ਾਂ ਵਰਤਦੀ ਆ।...ਆਹ ਤੇਰੀ ਪਵਨ ਦੀਦੀ ਆ ਨਾ। ਭੈਣ ਜੀ ਹੁਰੀਂ ਇਹਨੂੰ ਚੀਜ਼ਾਂ ਲੈ ਕੇ ਦਿੰਦੇ ਆ ਪਰ ਸੁਖਨਿੰਦਰ ਵੱਡਾ ਭਾਅ ਜੀ ਆ। ਪਹਿਲਾਂ ਉਹ ਵਰਤ ਲੈਂਦਾ ਫਿਰ ਪਵਨ"।

"ਸੁਣ ਲਿਆ ਜੁਜ ਦੀਦੀ! ਪਾਪਾ ਮੇਰੇ ਲਈ ਚੀਜ਼ਾਂ ਲੈ ਕੇ ਆਉਂਦੇ ਆ। ਤੇਰੇ ਲਈ ਨ੍ਹੀਂ"। ਕਰਮਨ ਲੁੱਡੀਆਂ ਪਾਉਣ ਲੱਗ ਪਿਆ ਹੈ।

ਉਹ ਦੰਦੀਆਂ ਘਚਾਉਂਦਾ ਹੈ। ਉਸ ਦਾ ਚਾਕਲੇਟ ਮੁੱਕ ਗਿਆ। ਅੰਕਲ ਡਰੈੱਸ ਚੇਂਜ ਕਰਨ ਚਲੇ ਗਏ ਹਨ। ... ਜੁਜਪ੍ਰੀਤ ਵਾਟਰ ਕਲਰ ਨਾਲ ਪੇਂਟਿੰਗ ਬਣਾਉਣ ਲੱਗ ਪਈ ਹੈ। ਉਸ ਨੇ ਬਹੁਤ ਸੁਹਣੀਆਂ ਉੱਡ ਰਹੀਆਂ ਪਰੀਆਂ ਬਣਾਈਆਂ ਹਨ। ਉਨ੍ਹਾਂ ਦੀਆਂ ਫਰਾਕਾਂ ਵਿਚ ਬੁਰਸ਼ ਨਾਲ ਕਲਰ ਭਰ ਰਹੀ ਹੈ। ਮੈਂ ਅਸਮਾਨ ਦੇ ਰੰਗ ਬਾਰੇ ਉਸ ਨੂੰ ਦੱਸਿਆ ਹੈ। ਕਰਮਨ ਵੀ ਵਾਈਟ ਸ਼ੀਟ ਲੈ ਕੇ ਕਾਰਡ ਬੋਰਡ ਦੀ ਚੂੰਡੀ ਨਾਲ ਲਾ ਰਿਹੈ। ਉਹ ਘਰ ਬਣਾਉਣ ਲੱਗ ਪਿਆ। ... ਉਸ ਨੇ ਇਕ ਝੌਂਪੜੀ ਬਣਾਈ ਹੈ। ਝੌਂਪੜੀ ਦੇ ਨਾਲ ਦਰੱਖ਼ਤ ਵੀ ਬਣਾਏ ਹਨ। ਝੌਂਪੜੀ ਦੇ ਪਿੱਛੇ ਖੇਤ ਹਨ। ਇਕ ਔਰਤ ਤੇ ਮਰਦ ਖੇਤ ਵਿਚ ਗੋਡੀ ਕਰ ਰਹੇ ਹਨ। ਝੌਂਪੜੀ ਦੇ ਮੋਹਰੇ ਕੁੜੀ ਤੇ ਮੁੰਡੇ ਖੇਡ ਰਹੇ ਹਨ। ... ਹੁਣ ਸਿਆਪਾ ਪਏਗਾ। ਕਰਮਨ ਕਲਰ ਮੰਗ ਰਿਹੈ। ਜੁਜਪ੍ਰੀਤ ਦੇ ਨਹੀਂ ਰਹੀ। ਅੰਕਲ ਅੰਦਰ ਆਏ ਹਨ। ਉਨ੍ਹਾਂ ਜੁਜਪ੍ਰੀਤ ਵੱਲ ਘੂਰੀ ਵੱਟੀ ਆ।

"ਕਰਮਨ, ਇਹ ਵਾਟਰ ਕਲਰ ਤੇਰੇ ਤੋਂ ਭਰ ਨ੍ਹੀਂ ਹੋਣੇ। ਜਦ ਤੂੰ ਵੱਡਾ ਹੋਏਂਗਾ ਸਿਕਥ ਕਲਾਸ ਵਿਚ। ਤਦ ਟੀਚਰ ਸਿਖਾਏਗੀ। ਮੇਰੇ ਸੋਨੂੰ ਮੋਨੂੰ ਮੈਂ ਤੈਨੂੰ ਪਿਸਟਲ ਕਲਰ ਦਿੰਦੀ ਆਂ। ਉਹ ਭਰ ਦੇ। ਪਵਨ ਦੀਦੀ ਤੇਰੀ ਹੈਲਪ ਕਰ ਦਿੰਦੇ ਆ।

... ਇਹ ਮੇਰਾ ਸੁਹਣਾ ਨਿੱਕਾ ਵੀਰ ਆ"। ਜੁਜਪ੍ਰੀਤ ਨੇ ਪਿਸਟਲ ਕਲਰ ਦੀ ਡੱਬੀ ਲਿਆ ਕੇ ਦਿੱਤੀ ਹੈ।

ਉਹ ਤੇ ਮੈਂ ਕਰਮਨ ਦੀ ਪੇਂਟਿੰਗ ਵਿਚ ਰੰਗ ਭਰਨ ਲੱਗ ਪਈਆਂ ਹਾਂ। ਉਹ ਝੌਂਪੜੀ ਵਿਚ ਰੰਗ ਭਰ ਰਿਹਾ। ਮੈਂ ਖੇਡ ਰਹੇ ਬੱਚਿਆਂ ਦੇ ਵਾਲ਼ ਠੀਕ ਕਰ ਰਹੀ ਹਾਂ। ਜੁਜ ਖੇਤਾਂ ਵਿਚ ਕੰਮ ਨੂੰ ਉਭਾਰ ਰਹੀ ਹੈ। ਮੈਂ ਹੱਥ ਵਿਚ ਕਲਰ ਚਾਕ ਜ਼ਰੂਰ ਫੜਿਆ ਹੋਇਆ ਹੈ ਪਰ ਮੇਰਾ ਧਿਆਨ ਉਨ੍ਹਾਂ ਵਿਚ ਹੀ ਹੈ। ਖ਼ਾਸ ਤੌਰ 'ਤੇ ਕਰਮਨ ਵੱਲ। ਜਿਹੜਾ ਕਰਮਨ ਕੁਝ ਸਮਾਂ ਪਹਿਲਾਂ ਕ੍ਰੋਧ ਨਾਲ ਭਰਿਆ ਪਿਆ ਸੀ। ਰੋ-ਰੋ ਕੇ ਅੱਖਾਂ ਤੇ ਗੱਲ੍ਹਾਂ ਲਾਲ ਕਰ ਲਈਆਂ ਸਨ। ਹੁਣ ਖ਼ੁਸ਼ ਨਜ਼ਰ ਆ ਰਿਹਾ ਏ। ਉਸ ਦੇ ਚਿਹਰੇ ਦੇ ਰੋਸਾ ਨੇੜੇ ਤੇੜੇ ਵੀ ਨਹੀਂ ਏ। ਉਹ ਖਿੜਿਆ ਪਿਆ।

"ਜੁਜ ਦੀਦੀ, ਉਹ ਵਾਟਰ ਕਲਰ ਸਾਂਭ ਕੇ ਰੱਖ ਲਈਂ। ਜਦੋਂ ਮੈਂ ਸਿਕਥ ਕਲਾਸ ਵਿਚ ਹੋਇਆ। ਫੇਰ ਮੈਂ ਯੂਜ਼ ਕਰ ਲਵਾਂਗਾ"। ਕਰਮਨ ਨੇ ਮਾਸੂਮੀਅਤ ਨਾਲ ਕਿਹਾ ਹੈ।

ਉਸ ਦੇ ਇਨ੍ਹਾਂ ਬੋਲਾਂ ਨੇ ਮੈਨੂੰ ਕੀਲ ਲਿਆ ਹੈ। ਉਸ ਦੇ ਬੁੱਲ੍ਹ ਮੁਸਕਰਾ ਰਹੇ ਹਨ। ਮੈਂ ਇਸ ਲੋਲ੍ਹੜ ਜਿਹੇ ਨੂੰ ਕਿੱਸ ਕੀਤਾ ਏ। ਗੱਲ੍ਹ ਵੀ ਪੁੱਟੀ ਆ। ਉਹ ਆਪਣੀ ਭੈਣ ਦੀ ਹਾਂ ਵਿਚ ਹਾਂ ਮਿਲਾ ਰਿਹਾ। ਜੁਜ ਕਲਰ ਨਾਲ ਬੱਚਿਆਂ ਦੇ ਵਾਲ਼ਾਂ ਦਾ ਚੀਰ ਕੱਢ ਰਹੀ ਏ। ਪੇਂਟਿੰਗ ਵਿੱਚੇ ਛੱਡ ਕੇ ਉਹ ਕਰਮਨ ਦੇ ਵਾਲ਼ ਹੱਥਾਂ ਨਾਲ ਵਾਹੁਣ ਲੱਗ ਪਈ ਏ। ਕਰਮਨ ਲੋਟ ਪੋਟ ਹੋ ਰਿਹੈ। ... ਮੇਰੇ ਅੰਦਰ ਕੁਝ ਹੋਣ ਲੱਗ ਪਿਆ। ਪਤਾ ਨ੍ਹੀਂ ਕੀ? ਮੈਂ ਕਦੇ ਕਰਮਨ ਤੇ ਜੁਜ ਵੱਲ ਦੇਖਦੀ ਹਾਂ, ਕਦੇ ਆਪਣੇ ਭਰਾ ਸੁਖਨਿੰਦਰ ਨੂੰ ਯਾਦ ਕਰਦੀ ਹਾਂ। ਮੈਂ ਕਰਮਨ ਬਣ ਗਈ ਹਾਂ ਤੇ ਸੁਖਨਿੰਦਰ ਨੂੰ ਜੁਜ ਬਣਾ ਧਰਿਆ ਹੈ।

ਮੈਂ ਕਾਹਲ਼ੀ ਨਾਲ ਪੌੜੀ ਉੱਤਰੀ ਹਾਂ। ਅੰਦਰ ਤੋਂ ਚਾਕ ਲਿਆ ਹੈ। ... ਲੈਟਰ ਬਾਕਸ ਕੋਲ਼ ਪੁੱਜੀ ਹਾਂ। ਸੁਖਨਿੰਦਰ ਉੱਤੇ ਜੋ ਮਿੱਟੀ ਫੇਰੀ ਸੀ, ਉਹ ਸਾਫ਼ ਕੀਤੀ ਹੈ। 'ਸੁਖਨਿੰਦਰ ਨਿਵਾਸ' ਮੁੜ ਚਮਕਣ ਲੱਗ ਪਿਆ ਹੈ। ਮੈਂ ਸੁਖਨਿੰਦਰ ਦੇ ਨਾਲ ਡੈਸ਼ ਪਾ ਕੇ ਪਵਨਦੀਪ ਲਿਖ ਦਿੱਤਾ ਹੈ। ਮੈਂ 'ਸੁਖਨਿੰਦਰ-ਪਵਨਦੀਪ' ਨਿਵਾਸ ਪੜ੍ਹ ਕੇ ਖ਼ੁਸ਼ ਹੋ ਗਈ ਹਾਂ। ਕਰਮਨ ਦੇ ਚਿਹਰੇ ਵਰਗੀ ਮਾਸੂਮੀਅਤ ਮੇਰੇ ਚਿਹਰੇ 'ਤੇ ਵੀ ਆ ਗਈ ਹੈ।

# ਮੈਂ ਮਾਂ...

ਮੈਂ ਈ ਉਹਦੀ ਜਨਮਦਾਤੀ ਆਂ ਪਰ ਉਸ ਦੇ ਸਰਟੀਫਿਕੇਟਸ ਦੇ ਮਾਂ ਵਾਲ਼ੇ ਕਾਲਮ ਵਿਚ ਮੇਰਾ ਨਾਂ ਨਹੀਂ ਏ।

ਮੈਂ ਰਾਤ ਸੁੱਤ-ਉਣੀਂਦੀ ਹਾਲਤ ਵਿਚ ਸੀ। ... ਉਹ ਮੇਰੇ ਨਾਲ ਖੇਡ ਰਿਹਾ ਸੀ। ਉਹ ਕਦੇ ਮੂੰਹ ਨਾਲ ਬੁਲਬੁਲੇ ਕੱਢਣ ਲੱਗ ਪੈਂਦਾ ਤੇ ਕਦੇ ਆਵਾ- ਆਵਾ ਕਰਨ ਲੱਗ ਪੈਂਦਾ। ਫੇਰ ਉਹਨੇ ਆਪਣੇ ਪੈਰ ਮੇਰੇ ਮੂੰਹ ਨਾਲ ਲਾ ਲਏ। ਉਹ ਜ਼ੋਰ ਲਾਉਣ ਲੱਗ ਪਿਆ।... ਹੁਣ ਵੀ ਸਵੇਰੇ ਜਿਹੇ ਉਹ ਆਪਣੇ ਹੱਥ ਮੇਰੀਆਂ ਛਾਤੀਆਂ ’ਤੇ ਮਾਰਨ ਲੱਗ ਪਿਆ। ਮੈਂ ਉਹਨੂੰ ਫੀਡ ਦੇਣ ਲਈ ਸ਼ਰਟ ਦਾ ਪੱਲਾ ਚੁੱਕਿਆ ਹੀ ਸੀ ਕਿ ਮੇਰੀ ਅੱਖ ਖੁੱਲ੍ਹ ਗਈ।

ਇਸ ਵਕਤ ਬੈੱਡ ’ਤੇ ਮੈਂ ਇਕੱਲੀ ਪਈ ਹਾਂ। ਐਡਾ ਵੱਡਾ ਘਰ ਖਾਣ ਨੂੰ ਪੈ ਰਿਹਾ ਏ।

ਹੁਣ ਉਹ ਕਿਹੜਾ ਛੋਟਾ ਬੱਚਾ? ਚੌਵੀ ਸਾਲ ਦਾ ਹੋ ਗਿਆ ਹੋਵੇਗਾ। ਪਿਛਲੇ ਦਿਨੀਂ ਮੈਂ ਉਹਨੂੰ ਮਿਲਣ ਗਈ ਸੀ। ਜੁਆਨ ਮੁੰਡੇ ਨੂੰ ਦੇਖਦੀ ਰਹਿ ਗਈ ਪਰ ਉਸ ਮੇਰੇ ਵੱਲ ਪੁੱਤਾਂ ਦੀ ਤਰ੍ਹਾਂ ਨਹੀਂ ਸੀ ਦੇਖਿਆ। ਮਾਂ ਦੀ ਮਮਤਾ ਪਸੀਜੀ ਗਈ ਸੀ। ਹੰਝੂ ਵਗ ਤੁਰੇ ਸਨ। ਮੈਂ ਉੱਥੋਂ ਸਿੱਧੀ ਆਪਣੀ ਲਾਇਰ ਕੋਲ਼ ਗਈ ਸੀ।

ਕਿਮ ਨੇ ਕੋਰਟ ਵਿਚ ਇਕ ਹੋਰ ਕੇਸ ਫਾਈਲ ਕਰ ਦਿੱਤਾ ਸੀ। ਅੱਜ ਉਸ ਕੇਸ ਦਾ ਫ਼ੈਸਲਾ ਹੋਣੈ। ਮੈਂ ਪੂਰੀ ਰਾਤ ਚੰਗੀ ਤਰ੍ਹਾਂ ਸੌਂ ਨਹੀਂ ਸਕੀ।... ਉਹਦੀ ਤਾਂ ਮੇਰੇ ਕੋਲ਼ ਕੋਈ ਹੋਰ ਫ਼ੋਟੋ ਵੀ ਨਹੀਂ ਏ, ਸਿਵਾਏ ਜਨਮ ਵੇਲ਼ੇ ਦੀ ਇਕ ਫ਼ੋਟੋ ਤੋਂ। ਇਕ ਦਿਨ ਫ਼ੋਟੋ ਖਿੱਚਣ ਲਈ ਉਹਦੇ ਅੱਗੇ ਮਾਂ ਵਾਲ਼ੀ ਰੀਕਿਊਸਿਟ ਕਰਨ ਲੱਗੀ ਸੀ ਪਰ ਮੇਰੀ ਲਾਇਰ ਨੇ ਮਨ੍ਹਾ ਕਰ ਦਿੱਤਾ ਸੀ। ਵੈਸੇ ਜੱਜ ਕਿਤੇ ਔਬਜੈਕਸ਼ਨ ਕਰਨ ਲੱਗਾ ਸੀ?... ਮੈਨੂੰ ਤਾਂ ਜੱਜ ’ਤੇ ਅੱਜ ਵੀ ਭਰੋਸਾ ਏ। ਉਹ ਮੇਰਾ ਬੇਟਾ ਜੇ ਮੈਨੂੰ ਵਾਪਸ ਨਹੀਂ ਮੋੜੇਗਾ, ਘੱਟੋ ਘੱਟ ਮਾਂ ਦਾ ਹੱਕ ਤਾਂ ਦੁਆ ਹੀ ਦਏਗਾ? ਪਿਛਲੀ ਹਿਅਰਿੰਗ ਵੇਲ਼ੇ ਜੱਜ ਨੇ ਏਹੀ ਕਿਹਾ ਸੀ- “ਮੈਨੂੰ ਲੱਗਦੈ ਇਹ ਨਿਵੇਕਲੀ ਕਿਸਮ ਦਾ ਕੇਸ ਸ਼ਾਇਦ ਪਹਿਲੀ ਵਾਰ ਅਦਾਲਤ ਵਿਚ ਆਇਆ ਏ”।

ਮੈਂ ਕੋਰਟ ਜਾਣਾਂ। ਅਜੇ ਵਕਤ ਬੜਾ ਪਿਆ। ਅੱਜ ਤੜਕੇ ਅੱਖ ਖੁੱਲ੍ਹ ਗਈ। ਬਾਹਰ ਤਾਂ ਬਹੁਤ ਜ਼ਿਆਦਾ ਹਨੇਰਾ.... ਉਦੋਂ ਤਾਂ ਸਾਡੇ ਘਰ ਰੌਸ਼ਨੀ ਬੜੀ ਸੀ।

***

ਸ਼ਹਿਰ ਦੇ ਬਾਹਰ ਪੌਸ਼ ਏਰੀਏ ਵਿਚ ਸਾਡਾ ਬੰਗਲਾ ਸੀ। ਪੂਰੇ ਮਹੱਲੇ ਵਿਚ ਜਗਮਗ-ਜਗਮਗ ਕਰਦਾ। ਬੰਗਲੇ ਦੀ ਹਰ ਸ਼ੈਅ ਇੰਪੋਰਟਡ ਸੀ। ਮੈਨੂੰ ਬੰਗਲੇ ਤੇ ਸ਼ੈਆਂ ਨਾਲ ਅਟੈਚਮੈਂਟ ਨਹੀਂ ਸੀ। ਸੱਜੇ ਹੱਥ ਫੁੱਲਾਂ ਤੇ ਘਾਹ ਵਾਲ਼ਾ ਲਾਅਨ ਸੀ।

ਖੱਬੇ ਹੱਥ ਬੜੇ-ਬੜੇ ਬਿਰਖ ਜੰਗਲ ਦਾ ਭੁਲੇਖਾ ਪਾਉਂਦੇ ਸਨ। ਅੰਬਾਂ, ਜਾਮਣਾਂ ਤੇ ਹੋਰ ਫ਼ਲਾਂ ਵਾਲ਼ੇ ਰੁੱਖ ਵੀ ਕਿਹੜਾ ਘੱਟ ਸਨ। ਜਦੋਂ ਫ਼ਲ ਲੱਗੇ ਹੁੰਦੇ, ਉਹਨਾਂ ਦਾ ਰਸੀਲਾ ਰੂਪ ਦੇਖ ਕੇ ਮੂੰਹ ਵਿਚ ਪਾਣੀ ਆ ਜਾਂਦਾ। ਮੈਂ ਤਾਂ ਫੁੱਲਾਂ ਨੂੰ... ਰੁੱਖਾਂ ਨੂੰ ਪਿਆਰ ਕਰਦੀ, ਜਾਂ ਮਾਲੀ ਚਾਚੇ ਨੂੰ, ਜੋ ਉਹਨਾਂ ਦੀ ਦੇਖ ਭਾਲ਼ ਕਰਦਾ। ਵੱਡੇ ਹਾਲ ਦੇ ਸਾਹਮਣੇ ਘਾਹ ਵਿਚ ਲਾਅਨ ਵਿਚ ਲੋਹੇ ਦੇ ਪਾਇਪਾਂ ਉੱਤੇ ਪੀਂਘ ਪਾਈ ਹੋਈ ਸੀ। ਅਸੀਂ ਤਿੰਨੋਂ ਭੈਣਾਂ, ਜਦੋਂ ਵੀ ਵਿਹਲੀਆਂ ਹੁੰਦੀਆਂ, ਪੀਂਘ ਝੂਟਣ ਲੱਗ ਪੈਂਦੀਆਂ। ਛੋਟੀ ਵਨੀਤਾ ਤਾਂ ਆਪਣੇ ਟੈਡੀ ਬੀਅਰਜ਼ ਨੂੰ ਵੀ ਝੂਟੇ ਦਿੰਦੀ।

ਬਾਹਰ ਪੰਛੀ ਜਾਗ ਪਏ ਹਨ। ਉਹ ਸਵੇਰ ਦਾ ਗੀਤ ਗਾ ਰਹੇ ਹਨ। ਉਦੋਂ ਵੀ ਸਾਡੇ ਰੁੱਖਾਂ ਉੱਤੇ ਪੰਛੀ ਚੀਂਅ-ਚੀਂਅ ਕਰਦੇ। ਅਸੀਂ ਤਿੰਨੋਂ ਕਦੇ ਕਮਰਿਆਂ ਦੇ ਅੰਦਰ ਤੇ ਕਦੇ ਲਾਅਨ ਵਿਚ ਚਿੜੀਆਂ ਵਾਂਗ ਨੱਚਦੀਆਂ ਟੱਪਦੀਆਂ ਫਿਰਦੀਆਂ। ਪਰ ਜਦੋਂ ਅਸੀਂ ਪੜ੍ਹਨ ਬੈਠ ਜਾਂਦੀਆਂ, ਪੱਤਾ ਵੀ ਨਾ ਹਿਲਦਾ। ਘਰ ਦੇ ਕੰਮ ਕਰਦਿਆਂ ਸਿਰਫ਼ ਮੰਮਾਂ ਦੀ ਆਵਾਜ਼ ਆਉਂਦੀ। ਉਹ ਵੀ ਹੌਲ਼ੀ ਜਿਹੇ ਸਾਡੇ ਅੱਗੇ ਦੁੱਧ...ਡਰਾਈ ਫਰੂਟ ਰੱਖ ਜਾਂਦੇ। ਜਦੋਂ ਅਸੀਂ ਮੈਰਿਟ ਲਿਸਟ ਵਿਚ ਆਉਂਦੀਆਂ, ਘਰ ਵਧਾਈਆਂ ਦੇਣ ਵਾਲ਼ਿਆਂ ਦਾ ਤਾਂਤਾ ਲੱਗ ਜਾਂਦਾ। "ਸਰੂਪ ਚੰਦ ਗੁਪਤਾ ਜੀ, ਭਗਵਾਨ ਸਭ ਨੂੰ ਤੁਹਾਡੀਆਂ ਬੇਟੀਆਂ ਵਰਗੀਆਂ ਧੀਆਂ ਦੇਵੇ," ਇਹ ਸੁਣ ਕੇ ਡੈਡੀ ਜੀ ਦਾ ਸਿਰ ਮਾਣ ਨਾਲ ਉੱਚਾ ਹੋ ਜਾਂਦਾ।

ਡੈਡੀ ਜੀ ਨੇ ਆਪਣੇ ਦੋ ਹਿੱਸੇਦਾਰਾਂ ਨਾਲ ਮਿਲ ਕੇ ਫੈਕਟਰੀ ਲਾਈ ਹੋਈ ਸੀ। ਡੈਡੀ ਜੀ ਤੇ ਡੈਡੀ ਦੇ ਦੋਸਤ ਬੈਂਕ ਅਧਿਕਾਰੀ ਸਨ। ਉਨ੍ਹਾਂ ਪ੍ਰੀਮੈਚਿਉਰ ਰਿਟਾਇਰਮੈਂਟ ਲੈ ਕੇ ਫੈਕਟਰੀ ਲਾਈ ਸੀ। ਉਦੋਂ ਫੈਕਟਰੀ ਲਾਈ ਨੂੰ ਅੱਠ ਸਾਲ ਹੋ ਗਏ ਸਨ। ਡੈਡੀ ਜੀ ਜਦੋਂ ਉੱਥੋਂ ਥੱਕੇ ਟੁੱਟੇ ਘਰ ਆਉਂਦੇ, ਸਾਨੂੰ ਪੜ੍ਹਦੀਆਂ, ਕੰਮ ਕਰਦੀਆਂ ਤੇ ਖੇਡਦੀਆਂ ਨੂੰ ਦੇਖ ਕੇ ਖ਼ੁਸ਼ ਹੋ ਜਾਂਦੇ। ਉਹ ਆਪਣੀ ਸਾਰੀ ਥਕਾਵਟ ਭੁੱਲ ਜਾਂਦੇ। ਹਮੇਸ਼ਾ ਕਹਿੰਦੇ- 'ਗਣਪਤੀ ਬੱਪਾ ਮੈਨੂੰ ਇੰਨੀ ਸ਼ਕਤੀ ਬਖ਼ਸ਼ ਕਿ ਆਪਣੀਆਂ ਤਿੰਨੋਂ ਬੇਟੀਆਂ ਨੂੰ ਬੈੱਸਟ ਐਜੂਕੇਸ਼ਨ ਦੇ ਸਕਾਂ'। ਸਾਡਾ ਕੈਰੀਅਰ ਬਣਾਉਣਾ ਉਨ੍ਹਾਂ ਦਾ ਸਭ ਤੋਂ ਵੱਡਾ ਏਮ ਸੀ।

ਡੈਡੀ ਜੀ ਨੂੰ ਧੀਆਂ 'ਤੇ ਮਾਣ ਵੀ ਬੜਾ ਸੀ। ਖ਼ਾਸ ਤੌਰ 'ਤੇ ਉਹ ਮੇਰੇ ਤੋਂ ਬਹੁਤ ਆਸਾਂ ਰੱਖਦੇ ਸਨ। ਉਨ੍ਹਾਂ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ ਜਦੋਂ ਮੈਂ ਆਈ. ਆਈ. ਟੀ. ਲਈ ਜੇ. ਈ. ਈ. ਦੀ ਪ੍ਰੀਖਿਆ ਦੇਸ਼ ਭਰ ਦੇ ਹਜ਼ਾਰਾਂ ਲੱਖਾਂ ਵਿਦਿਆਰਥੀਆਂ ਵਿੱਚੋਂ ਚੰਗਾ ਰੈਂਕ ਲੈ ਕੇ ਪਾਸ ਕਰ ਲਈ। ਮੰਮੀ ਤਾਂ ਘਰ ਤੋਂ ਦੂਰ ਇਕੱਲੀ ਇਕਹਿਰੀ ਕੁੜੀ ਨੂੰ ਭੇਜਣਾ ਨਹੀਂ ਚਾਹੁੰਦੇ ਸਨ ਪਰ ਡੈਡੀ ਜੀ ਨੂੰ ਮੇਰੇ 'ਤੇ ਯਕੀਨ ਸੀ। ਸਾਢੇ ਚਾਰ ਸਾਲ ਬਾਅਦ ਸਮਾਜ ਵਿਚ ਉਨ੍ਹਾਂ ਦਾ ਕੱਦ-ਕਾਠ ਹੋਰ ਉੱਚਾ ਹੋ ਗਿਆ, ਜਦੋਂ ਮੈਂ ਮਕੈਨੀਕਲ ਇੰਜੀਨੀਅਰਿੰਗ ਵਿਚ ਬੀ. ਟੈੱਕ. ਕਰ ਲਈ। ਉਹਨਾਂ ਸਾਲਾਂ ਵਿਚ ਕੋਈ ਕੋਈ ਕੁੜੀ ਹੀ ਬੀ. ਟੈੱਕ. ਕਰਦੀ ਸੀ। ਡੈਡੀ ਜੀ ਦੀਆਂ ਅੱਖਾਂ ਵਿਚ ਖ਼ੁਸ਼ੀ ਦੇ ਅੱਥਰੂ ਸਨ। "ਬੇਟੀ ਸੁਧਾ, ਤੂੰ ਥੋੜ੍ਹਾ ਟਾਈਮ ਜੌਬ ਕਰ ਲੈ। ਸਾਡਾ ਬਿਜ਼ਨਿਸ ਘਾਟੇ ਵਿਚ ਚੱਲ ਰਿਹੈ। ਦੋ-ਤਿੰਨ ਸਾਲ ਵਿਚ ਅਸੀਂ ਪੈਰਾਂ ਸਿਰ ਹੋ ਜਾਵਾਂਗੇ।... ਫਿਰ ਤੈਨੂੰ ਯੂ. ਐੱਸ. ਏ. ਤੋਂ ਐੱਮ. ਟੈੱਕ. ਕਰਾਉਣੀ ਏਂ। ਤੂੰ ਉੱਥੇ

ਈ ਸੈਟਲ ਹੋ ਜਾਈਂ। ਮੈਂ ਤੈਨੂੰ ਟਾਪ ’ਤੇ ਪਹੁੰਚਾਣਾ। ਛੋਟੀਆਂ ਨੂੰ ਸੈੱਟ ਕਰਨ ਦੀ ਤੇਰੀ ਡਿਊਟੀ”। ਡੈਡੀ ਮੇਰੇ ਚੰਗੇ ਨੰਬਰ ਦੇਖ ਕੇ ਖ਼ੁਸ਼ ਹੋਏ ਪਏ ਸਨ।

ਉਦੋਂ ਮੈਂ ਅਜੇ ਅੱਠਵੇਂ ਸਮੈਸਟਰ ਵਿਚ ਹੀ ਸੀ, ਜਦੋਂ ਮੇਰੀ ਇਕ ਆਟਮੋਬਾਈਲ ਕੰਪਨੀ ਵਿਚ ਪਲੇਸਮੈਂਟ ਹੋ ਗਈ ਸੀ। ਮੈਨੂੰ ਤਿੰਨ ਲੱਖ ਰੁਪਏ ਸਾਲਾਨਾ ਪੈਕੇਜ ਮਿਲਿਆ ਸੀ। ਜਿਉਂ ਹੀ ਨਤੀਜਾ ਆਇਆ, ਮੈਂ ਡੈਡੀ ਜੀ ਦੀ ਸਲਾਹ ਨਾਲ ਨੋਇਡਾ ਦੀ ਇਹ ਕਾਰ ਕੰਪਨੀ ਜੁਆਇਨ ਕਰ ਲਈ।

ਇਹ ਦਿਨ ਮੇਰੇ ਲਈ ਲੁੱਡੀਆਂ ਪਾਉਣ ਵਾਲ਼ੇ ਸਨ।

ਮੈਂ ਪਹਿਲੇ ਦਿਨ ਇਸ ਮਾਣ ਵਿਚ ਡਿਊਟੀ ਗਈ ਸੀ ਕਿ ਮੈਂ ਇੰਜੀਨੀਅਰ ਹਾਂ ਤੇ ਮੈਨੂੰ ਪਾਰਟਸ ਬਣਾਉਣ ਜਾਂ ਕੋਈ ਫਿਊਚਰ ਪਲੈਨਿੰਗ ਕਰਨ ਲਈ ਕਿਹਾ ਜਾਵੇਗਾ ਪਰ ਉਹਨਾਂ ਮੈਨੂੰ ਕਲਰ ਡਿਜ਼ਾਈਨਿੰਗ ਸੈਕਸ਼ਨ ਵਿਚ ਡੈਸ਼ ਬੋਰਡ ਦੀ ਫਿਨਿਸ਼ਿੰਗ ਕਰਨ ਲਾ ਦਿੱਤਾ। ਮੇਰਾ ਦੋਸਤ ਤੇ ਕਲਾਸਫੈਲੋ ਰਾਜੀਵ ਗਰਗ ਉੱਥੇ ਵੈਲਡਿੰਗ ਸੈਕਸ਼ਨ ਵਿਚ ਵਰਕਰਜ਼ ਨਾਲ ਵੈਲਡਿੰਗ ਕਰ ਰਿਹਾ ਸੀ। ਉਹ ਰੰਗ ਨਾਲ ਲਿਬੜੇ ਮੇਰੇ ਹੱਥ ਦੇਖ-ਦੇਖ ਹੱਸੀ ਜਾ ਰਿਹਾ ਸੀ। ਤਿੰਨ ਮਹੀਨੇ ਪਿੱਛੋਂ ਸਾਨੂੰ ਅਸਲ ਡਿਊਟੀ ਦਿੱਤੀ ਗਈ। ਮੈਂ ਡੈਸ਼ ਬੋਰਡ ਬਣਾਉਣ ਦੀ ਪਲੈਨਿੰਗ ਕਰਨ ਲੱਗੀ। ਸਾਲ ਪਿੱਛੋਂ ਪੈਕਿਜ ਵਿਚ ਮਾਮੂਲੀ ਵਾਧਾ ਕਰ ਦਿੱਤਾ ਗਿਆ।

ਮੇਰਾ ਤੇ ਰਾਜੀਵ ਦਾ ਅਪਾਰਟਮੈਂਟ ਨੇੜੇ ਨੇੜੇ ਹੀ ਸੀ। ਰੋਜ਼ ਮਿਲਦੇ ਸਾਂ। ਇਕੱਠੇ ਫ਼ਿਲਮ ਦੇਖਣ ਤੇ ਰੈਸਟੋਰੈਂਟ ਜਾਂਦੇ ਸਾਂ। ਮੇਰੇ ਮਨ ਦੀ ਸਕਰੀਨ ’ਤੇ ਬਿਖਰੇ ਰੰਗਾਂ ਵਿਚ ਉਸ ਨੇ ਆਪਣੇ ਆਪ ਨੂੰ ਰੰਗ ਲਿਆ ਸੀ ਤੇ ਮੈਂ ਉਹਦੇ ਰੰਗਾਂ ਵਿਚ। ਸਾਡੀ ਅਟੈਚਮੈਂਟ ਹੋ ਚੁੱਕੀ ਸੀ। ਡੈਡੀ ਜੀ ਫੌਰਨ ਤੋਂ ਇੰਜੀਨੀਅਰਿੰਗ ਦੀ ਮਾਸਟਰਜ਼ ਕਰਵਾਉਣ ਲਈ ਕਾਹਲ਼ੇ ਸਨ। ਰਾਜੀਵ ਨਹੀਂ ਸੀ ਚਾਹੁੰਦਾ ਕਿ ਮੈਂ ਉਹਨੂੰ ਛੱਡ ਕੇ ਜਾਵਾਂ। ਮੈਂ ਦੁਬਿਧਾ ਵਿਚ ਫਸ ਗਈ ਸੀ ਕਿ ਮਾਸਟਰਜ਼ ਕਰਾਂ ਜਾਂ ਨਾ, ਪਰ ਡੈਡੀ ਜੀ ਦੇ ਕਹਿਣ ’ਤੇ ਅਕੈਡਮੀ ਤੋਂ ਕੋਚਿੰਗ ਲੈਣੀ ਸ਼ੁਰੂ ਕੀਤੀ। ਇਸ ਪਿੱਛੋਂ ਮੈਂ ਚੰਗੇ ਸਕੋਰ ਵਿਚ ਗ੍ਰੈਜੂਏਟ ਰਿਕਾਰਡ ਐਗਜ਼ਾਮੀਨੇਸ਼ਨ (ਜੀ. ਆਰ. ਈ.) ਪਾਸ ਕਰ ਗਈ। ਜਿਸ ਦਿਨ ਰਿਜ਼ਲਟ ਆਇਆ, ਉਸੇ ਦਿਨ ਐਕਸੀਡੈਂਟ ਵਿਚ ਡੈਡੀ ਜੀ ਦੀ ਮੌਤ ਹੋ ਗਈ। ਉਹ ਰਿਜ਼ਲਟ ਸੁਣ ਕੇ ਹੀ ਪੈਸਿਆਂ ਦਾ ਅਰੇਂਜਮੈਂਟ ਕਰਨ ਲਈ ਘਰੋਂ ਨਿਕਲੇ ਸਨ। ਬਸ ਰਾਹ ਵਿਚ ਹੀ...।

... ਹੰਝੂਆਂ ਨੇ ਸਿਰ੍ਹਾਣਾ ਗਿੱਲਾ ਕਰ ਦਿੱਤਾ ਏ। ਮੇਰੇ ਹੱਥ ਕੰਬ ਰਹੇ ਨੇ ਤੇ ਦੰਦ ਵੱਜ ਰਹੇ ਹਨ। ਜਦੋਂ ਵੀ ਮੈਂ ਉਹ ਸੀਨ ਚਿਤਵਦੀ ਹਾਂ, ਡਰ ਜਾਂਦੀ ਹਾਂ। ਕਾਂਬਾ ਛਿੜ ਜਾਂਦਾ ਏ। ਡੈਡੀ ਜੀ ਦਾ ਸਿਰ ਖੱਖੜੀਆਂ ਹੋਇਆ ਪਿਆ ਸੀ। ਇਕ ਲੱਤ ਤਾਂ ਨਾਲ ਈ ਨਹੀਂ ਸੀ।... ਉੱਠ ਕੇ ਬਹਿ ਗਈ ਆਂ। ਰਾਤ ਵੀ ਇੱਕੋ-ਟੱਕ ਡੈਡੀ ਜੀ ਦੀ ਫ਼ੋਟੋ ਵੱਲ ਦੇਖਦੀ ਰਹੀ।... ਮੈਂ ਬੜੀ ਮੁਸ਼ਕਿਲ ਨਾਲ ਆਪਣੇ ਆਪ ਨੂੰ ਸੰਭਾਲਿਆ ਏ।

ਮੇਰੀ ਖ਼ੁਸ਼ੀ ਗ਼ਮੀ ਵਿਚ ਬਦਲ ਗਈ ਸੀ। ਕਈ ਮਹੀਨੇ ਮੈਂ ਡਿਪਰੈਸ਼ਨ ਵਿਚ ਰਹੀ। ਰਾਜੀਵ ਬਥੇਰਾ ਦਿਲ ਲਾਉਣ ਦੀ ਕੋਸ਼ਿਸ਼ ਕਰਦਾ। ਮੰਮੀ ਵੀ ਸਮਝਾਉਂਦੀ ਰਹਿੰਦੀ ਪਰ ਮੈਂ ਐਕਸੀਡੈਂਟ ਦੇ ਡਰ ਵਿੱਚੋਂ ਨਿਕਲ ਨਾ ਸਕੀ। ਅਸੀਂ ਅਜੇ ਮਾਤਮ

ਹੀ ਮਨਾ ਰਹੀਆਂ ਸਾਂ, ਫੈਕਟਰੀ ਦੇ ਪਾਰਟਨਰਜ਼ ਨੇ ਪਰਿਵਾਰ ਦੇ ਹੱਥ ਖ਼ਾਲੀ ਠੂਠਾ ਫੜਾ ਦਿੱਤਾ ਸੀ। ਜੋ ਦੇਣਦਾਰੀਆਂ ਤੇ ਬੈਂਕ ਦੇ ਲੋਨ ਸਨ, ਦਾ ਹਿਸਾਬ ਕੱਢ ਕੇ ਮੇਰੀ ਮੰਮੀ ਮੋਹਰੇ ਰੱਖ ਦਿੱਤਾ ਸੀ। ਮੰਮਾ ਨੂੰ ਮੁੜ ਗ਼ਸ਼ੀਆਂ ਪੈਣ ਲੱਗ ਪਈਆਂ ਸਨ।

ਛੋਟੀ ਜਿਹੀ ਫੈਕਟਰੀ ਸੀ। ਫਿਰ ਵੀ ਉਨ੍ਹਾਂ ਕੋਲੋਂ ਚੱਲ ਨਹੀਂ ਸੀ ਸਕੀ। ਜਲਦੀ ਹੀ ਫੈਕਟਰੀ ਬੈਂਕਰਪਟ ਹੋ ਗਈ। ਮੰਮੀ ਨੇ ਤਾਂ ਬਸ ਬੈੱਡ ਹੀ ਮੱਲ ਲਿਆ। ਮਾਲਤੀ ਤੇ ਵਨੀਤਾ ਦਾ ਰੋਣ ਠੱਲ੍ਹਿਆ ਨਹੀਂ ਸੀ ਜਾਂਦਾ। ਉਹ ਭੈਣਾਂ ਜੋ ਹਮੇਸ਼ਾ ਮੈਨੂੰ ਖ਼ੁਸ਼ ਰੱਖਦੀਆਂ, ਜਿਨ੍ਹਾਂ ਦੇ ਚਿਹਰੇ ਹਸੂੰ-ਹਸੂੰ ਕਰਦੇ ਰਹਿੰਦੇ ਸਨ, ਉਹ ਮੁਰਝਾ ਗਏ ਸਨ। ਮੈਨੂੰ ਡਰੀ ਹੋਈ ਨੂੰ ਕੁਝ ਸੁੱਝ ਨਹੀਂ ਸੀ ਰਿਹਾ। ਮੈਂ ਹੁਣ ਨਾਲੋਂ ਬਹੁਤ ਜ਼ਿਆਦਾ ਸਹਿਮ ਗਈ ਸੀ। ਅਕਸਰ ਮੈਨੂੰ ਰਾਜੀਵ ਹੌਸਲਾ ਦਿੰਦਾ ਪਰ ਮੇਰੀਆਂ ਅੱਖਾਂ ਅੱਗੇ ਹਨੇਰਾ ਹੀ ਹਨੇਰਾ ਸੀ। ਮੇਰੀਆਂ ਭੈਣਾਂ ਦਾ ਫਿਊਚਰ ਖ਼ਤਰੇ ਵਿਚ ਸੀ। ਅੱਜ ਤੋਂ ਕਰੀਬ ਚੌਵੀ ਪੱਚੀ ਸਾਲ ਪਹਿਲਾਂ ਦਿੱਲੀ ਵਰਗੇ ਮੈਟਰੋ ਸਿਟੀ ਵਿਚ ਤਿੰਨ ਸਵਾ ਤਿੰਨ ਲੱਖ ਦਾ ਸਾਲਾਨਾ ਪੈਕਿਜ ਜ਼ਿਆਦਾ ਤਾਂ ਨਹੀਂ ਸੀ ਪਰ ਗੁਜ਼ਾਰਾ ਹੀ ਹੁੰਦਾ ਸੀ। ਮਹਿੰਗਾਈ ਦੇ ਦੌਰ ਵਿਚ ਕਰਜ਼ੇ ਵਿਚ ਡੁੱਬੇ ਘਰ ਨੂੰ ਕਿਸ ਤਰ੍ਹਾਂ ਬਚਾਉਂਦੀ? ਮੇਰੇ ਲਈ ਇਹ ਅਹਿਮ ਸਵਾਲ ਸੀ।

ਮੈਂ ਆਪਣੇ ਖ਼ਰਚ ਘਟਾ ਲਏ। ਆਪਣਾ ਅਪਾਰਟਮੈਂਟ ਛੱਡ ਕੇ ਰਾਜੀਵ ਦੀ ਰੂਮਮੇਟ ਬਣ ਗਈ। ਜੋ ਪੈਸੇ ਜੋੜਦੀ, ਉਹ ਭੈਣਾਂ ਦੀ ਪੜ੍ਹਾਈ ’ਤੇ ਲੱਗੀ ਜਾਂਦੇ। ਮੈਂ ਹਰ ਵਕਤ ਪੈਸੇ ਕਮਾਉਣ, ਮਾਸਟਰਜ਼ ਕਰਨ ਤੇ ਭੈਣਾਂ ਦੀ ਸਟੱਡੀ ਬਾਰੇ ਸੋਚਦੀ ਰਹਿੰਦੀ। ਜੀ. ਆਰ. ਈ. ਟੈਸਟ ਮੈਂ ਪਾਸ ਕੀਤਾ ਹੋਇਆ ਸੀ। ਮੈਂ ਅਮਰੀਕਾ ਜਾ ਕੇ ਇੰਜੀਨੀਅਰਿੰਗ ਦੀ ਐੱਮ. ਐੱਸ. ਭਾਵ ਐੱਮ. ਟੈੱਕ. ਕਰਨ ਦਾ ਸੋਚਦੀ ਪਰ ਮੇਰੇ ਲਈ ਦੋ ਸਾਲ ਦਾ ਖ਼ਰਚ ਚੁੱਕਣਾ ਬਹੁਤ ਔਖਾ ਸੀ। ਸੋਚਦੀ-ਨਾਲੇ ਕੰਮ ਕਰ ਲਵਾਂਗੀ, ਨਾਲੇ ਪੜ੍ਹ ਲਵਾਂਗੀ। ਆਪਣੀ ਸੋਚ ਮੈਂ ਆਪ ਹੀ ਰੱਦ ਕਰ ਦਿੰਦੀ - ਪੜ੍ਹ ਹੋਏਗਾ ਜਾਂ ਕੰਮ ਹੋਏਗਾ। ਡੈਡੀ ਜੀ ਦਾ ਸੁਪਨਾ ਸੀ, ਮੈਂ ਚੰਗੇ ਸਕੋਰ ਵਾਲ਼ੀ ਇੰਜੀਨੀਅਰ ਬਣਾਂ।... ਪਰ ਮੇਰਿਆ ਬਾਬਲਾ, ਮੈਂ ਕੀ ਕਰਾਂ? ਮੈਂ ਸਿਰ੍ਹਾਣਿਆਂ ਵਿਚ ਸਿਰ ਦੇ-ਦੇ ਰੋਂਦੀ। ਹੁਣ ਵੀ ਰੋਈ ਜਾ ਰਹੀ ਹਾਂ।

‘ਕੀ ਪੜ੍ਹੀ-ਲਿਖੀ, ਤੰਦਰੁਸਤ ਤੇ ਹਾਈ ਫੈਮਿਲੀ ਦੀ ਲੜਕੀ ਜਾਂ ਔਰਤ ਕਿਸੇ ਦੀ ਮੱਦਦ ਲਈ ਅੱਗੇ ਆ ਸਕਦੀ ਹੈ? ਉਹ ਉਸ ਦੀ ਮੱਦਦ ਕਰਨਗੇ’।

ਇਕ ਦਿਨ ਅਖ਼ਬਾਰ ਵਿਚ ‘ਡਾਂਗੀ ਆਈ. ਵੀ. ਐੱਫ. ਸੈਂਟਰ’ ਦੀ ਇਹ ਐਡ ਮੇਰੀ ਨਜ਼ਰੀਂ ਚੜ੍ਹੀ। ਮੈਂ ਡਰਦੀ-ਡਰਦੀ ਸੈਂਟਰ ਗਈ ਸੀ। ਸਿਸਟਰ ਨੇ ਮੇਰੇ ਤੋਂ ਬਾਇਓਡਾਟਾ ਭਰਵਾ ਕੇ ਕੰਪਿਊਟਰ ਵਿਚ ਸੇਵ ਕੀਤਾ। ਉਨ੍ਹਾਂ ਸਰੀਰ ਦੀ ਬਿਮਾਰੀ, ਜ਼ਿਹਨੀ ਤੇ ਸਰੀਰਕ ਤੰਦਰੁਸਤੀ, ਸਹਿਣ ਸ਼ਕਤੀ, ਆਦਤਾਂ, ਸਮਰੱਥਾ ਤੇ ਯੋਗਤਾ ਆਦਿ ਜਾਨਣ ਲਈ ਜੀਨੋਮ ਦੀ ਸੀਕੁਐਂਸ ਦੀ ਵੀ ਜਾਂਚ ਕੀਤੀ। ਉੱਥੇ ਹੋਰ ਵੀ ਬਹੁਤ ਸਾਰੀਆਂ ਔਰਤਾਂ ਅਜਿਹਾ ਕਰਵਾ ਰਹੀਆਂ ਸਨ।

“ਮਿਸ ਗੁਪਤਾ, ਇਕ ਔਲਾਦ ਤੋਂ ਬਾਂਝ ਜੋੜਾ ਏ। ਤੁਸੀਂ ਉਹਨਾਂ ਦੀ ਮੱਦਦ ਕਰਨੀ ਏਂ। ਉਨ੍ਹਾਂ ਦਾ ਬੱਚਾ ਤੁਹਾਡੀ ਕੁੱਖ ਵਿਚ ਪਲ਼ੇਗਾ। ਭਾਵ ਕਿ ਤੁਸੀਂ ਸਰੋਗੇਟ ਮਦਰ ਬਣਨਾ ਪਸੰਦ ਕਰੋਗੇ”? ਡਾਕਟਰ ਮੇਰੇ ਨਾਲ ਡੀਲ ਕਰਨ ਲੱਗਾ ਸੀ।

"ਨਹੀਂ ਸਰ"। ਸਰੋਗੇਟ ਮਦਰ ਬਣਨਾ ਸੁਣ ਕੇ ਮੈਂ ਘਬਰਾ ਗਈ ਸੀ।

"ਮਿਸ ਗੁਪਤਾ, ਤੁਹਾਡਾ ਕੋਈ ਨੁਕਸਾਨ ਨਹੀਂ ਹੋਵੇਗਾ। ਤੁਸੀਂ ਇਕ ਉਦਾਸ ਪਰਿਵਾਰ ਦੇ ਵਿਹੜੇ ਵਿਚ ਖ਼ੁਸ਼ੀਆਂ ਲਿਆਣੀਆਂ ਨੇ"। ਡਾਕਟਰ ਮਮਤਾ ਡਾਂਗੀ ਵੀ ਮੈਨੂੰ ਮਨਾਉਣ ਲੱਗੀ।

ਮੈਂ ਕੁਰਸੀ ਤੋਂ ਉਠ ਕੇ ਖੜ੍ਹੀ ਹੋ ਗਈ। ਡਾਕਟਰ ਨੇ ਆਖ਼ਰੀ ਤੀਰ ਛੱਡਿਆ- "ਕਿਸੇ ਨੂੰ ਖ਼ੁਸ਼ੀ ਦੇਣੀ ਬਹੁਤ ਵੱਡਾ ਪੁੰਨ ਆ। ਨਾਲੇ ਉਹ ਤੁਹਾਨੂੰ ਤੁਹਾਡੀ ਦਸ ਸਾਲ ਦੀ ਸੈਲਰੀ ਜਿੰਨਾ ਪੇਅ ਕਰਨਗੇ।... ਮਨ ਬਣਾ ਕੇ ਵੀਕ ਤਕ ਦੱਸ ਦੇਣਾ"।

ਮੈਂ ਅਨਮੈਰਿਡ ਮਾਂ ਬਣਨ ਬਾਰੇ ਸੋਚ ਵੀ ਨਹੀਂ ਸਕਦੀ ਸੀ। ਐਸੇ ਬੱਚੇ ਦੀ, ਜਿਸ ਦੀ ਮੈਂ ਮੰਮ ਨਾ ਕਹਾ ਸਕਦੀ ਹੋਵਾਂ। ਮੈਂ ਸੈਂਟਰ 'ਚੋਂ ਤੇਜ਼ੀ ਨਾਲ ਨਿਕਲ ਕੇ ਟੈਕਸੀ ਫੜ ਲਈ ਸੀ। ਆਪਣੇ ਅਪਾਰਟਮੈਂਟ ਵਿਚ ਪਹੁੰਚ ਕੇ ਬੈੱਡ 'ਤੇ ਗਿਰਦੇ ਸਾਰ, ਮੇਰੇ ਹਟਕੋਰੇ ਉੱਚੇ ਹੋ ਗਏ। ਮੈਂ ਡੈਡੀ ਜੀ ਦੀ ਤਸਵੀਰ 'ਤੇ ਸਿਰ ਰੱਖ ਕੇ ਬਹੁਤ ਰੋਈ। 'ਜੇ ਡੈਡੀ ਜੀ ਅੱਜ ਜਿਉਂਦੇ ਹੁੰਦੇ, ਇਹ ਦਿਨ ਨਾ ਦੇਖਣੇ ਪੈਂਦੇ', ਵਾਰ-ਵਾਰ ਇਹੀ ਖ਼ਿਆਲ ਆਈ ਗਿਆ। ਉਸ ਦਿਨ ਰਾਜੀਵ ਨੇ ਮੈਨੂੰ ਬਹੁਤ ਹੌਸਲਾ ਦਿੱਤਾ। ਡੈਡੀ ਜੀ ਦੀ ਘਾਟ...।

ਡੈਡੀ ਜੀ ਦੀ ਡੈੱਥ ਹੋਈ ਨੂੰ ਦੋ ਸਾਲ ਹੋ ਚੁੱਕੇ ਸਨ।

ਉਨ੍ਹਾਂ ਦਿਨਾਂ ਵਿਚ ਇਕ ਹੋਰ ਘਟਨਾ ਵਾਪਰ ਗਈ। ਮੰਮੀ ਜੀ ਦਾ ਫ਼ੋਨ ਸੀ। -- 'ਸੁਧਾ ਬੇਟਾ, ਬੈਂਕ ਵੱਲੋਂ ਬੰਗਲੇ ਦੀ ਕੁਰਕੀ ਦੇ ਵਾਰੰਟ ਆ ਗਏ ਨੇ'। ਇਕ ਨਵੀਂ ਮੁਸੀਬਤ ਹੋਰ ਆ ਪਈ। ਡਾਕਟਰ ਡਾਂਗੀ ਦੀ ਦਸ ਸਾਲਾਂ ਦੀ ਸੈਲਰੀ ਜਿੰਨੀ ਆਫਰ ਮੇਰੇ ਕੰਨਾਂ ਵਿਚ ਗੂੰਜਣ ਲੱਗੀ। ਮੈਂ ਅਨਮੈਰਿਡ ਮਦਰ ਬਣਾਂ ਜਾਂ ਨਾ, ਬਸ ਇਸ ਚੱਕਰਵਿਊ 'ਚ ਫਸ ਗਈ। ਉਸੇ ਦਿਨ ਵਨੀਤਾ ਦੀ ਲੈਟਰ ਆਈ ਸੀ। ਪੈਸੇ ਕੋਲ਼ ਨਾ ਹੋਣ ਕਾਰਨ ਸਮੈਸਟਰ ਦਾ ਦਾਖ਼ਲਾ ਲੇਟ ਹੋ ਗਿਆ ਸੀ। ਇਸ ਪਿੱਛੋਂ ਮੈਂ ਆਪਣੇ ਆਪ ਨਾਲ ਘੁਲ਼ਣ ਲੱਗੀ। ਪਾਗਲ ਹੋਈ ਖ਼ੁਦ ਨਾਲ ਗੱਲਾਂ ਕਰਨ ਲੱਗ ਪੈਂਦੀ। ਮੈਨੂੰ ਅਪਸੈੱਟ ਹੋਈ ਦੇਖ ਰਾਜੀਵ ਨੇ ਡਾਂਗੀ ਸੈਂਟਰ ਜਾਣ ਦੀ ਸਲਾਹ ਦਿੱਤੀ। ਮੈਂ ਸਰੋਗੇਸ਼ਨ ਦਾ ਮਨ ਬਣਾ ਕੇ ਹੀ ਸੈਂਟਰ ਪੁੱਜੀ ਸੀ। ਮੈਨੂੰ ਦੇਖ ਕੇ ਡਾ. ਮਮਤਾ ਖਿੜ ਗਈ ਸੀ। ਉਹ ਮੇਰੀ ਆਓ ਭਗਤ ਕਰਨ ਲੱਗੇ। ਉਸ ਦੱਸਿਆ "ਉਸ ਜੋੜੇ ਲਈ ਉਸ ਦਿਨ ਹੀ ਸੂਟਏਬਲ ਮਦਰ ਮਿਲ ਗਈ ਸੀ। ਅਮਰੀਕਾ ਤੋਂ ਹੀ ਇਕ ਹੋਰ ਕੱਪਲ ਏ। ਤੁਸੀਂ ਹਾਂ ਕਰੋ। ਮੈਂ ਦੋਨਾਂ 'ਪਾਰਟੀਆਂ' ਦੇ ਬਾਇਓਡਾਟਾ ਤੇ ਜੀਨੋਮ ਸ਼ੇਅਰ ਕਰ ਲੈਂਦੀ ਆਂ। ਤੁਹਾਡੇ ਵਰਗੀ ਪਰਫੈਕਟ ਮਦਰ ਉਨ੍ਹਾਂ ਨੂੰ ਕਿਤੇ ਨ੍ਹੀਂ ਲੱਭਣੀ। ਮੈਂ ਉਨ੍ਹਾਂ ਨਾਲ ਡੀਲ ਫਾਈਨਲ ਕਰ ਕੇ ਤੁਹਾਨੂੰ ਕਾਲ ਕਰਾਂਗੀ"।

ਡਾ. ਮਮਤਾ ਨੇ ਮੈਨੂੰ ਬਰਾਊਨ ਜੋੜੇ ਦਾ ਵੈੱਬ ਬਲੌਗ ਪੜ੍ਹਨ ਲਈ ਦਿੱਤਾ। ਮੈਂ ਘਰ ਆ ਕੇ ਸਭ ਤੋਂ ਪਹਿਲਾਂ ਕੰਪਿਊਟਰ ਆਨ ਕੀਤਾ। ਮੇਰੇ ਸਾਹਮਣੇ ਉਨ੍ਹਾਂ ਦਾ ਬਲੌਗ ਖੁੱਲ੍ਹਾ ਸੀ। ਡੈਵੀ ਨੇ ਲਿਖਿਆ ਹੋਇਆ ਸੀ 'ਮੇਰਾ ਸਟੀਵਨ ਬਰਾਊਨ ਨਾਲ ਕਾਲਿਜ ਵਿਚ ਪਿਆਰ ਪੈ ਗਿਆ ਸੀ। ਅਸੀਂ ਬਾਰਾਂ ਜੋੜੀਆਂ ਸਾਂ, ਜਿਹੜੇ ਆਪਸ ਵਿਚ ਗੂੜ੍ਹੇ ਮਿੱਤਰ ਸਾਂ। ਪੰਜ ਦਿਨ ਡਟ ਕੇ ਪੜ੍ਹਾਈ ਕਰਦੇ। ਡਿਗਰੀ ਲੈਣ ਤਕ ਕਈ ਜੋੜੀਆਂ ਬਣੀਆਂ ਤੇ ਕਈ ਟੁੱਟੀਆਂ, ਪਰ ਮੈਂ ਤੇ ਸਟੀਵਨ 'ਟੂਅ ਸੋਲਜ਼

